B. M. no. 12 —— 4th ? 1913.

ਸਾਧਨ ਹੇਤ ਇਤੀ ਜਿਨਕਰੀ। ਸੀਸਦੀਆ ਪਰ ਸੀ ਨ ਉਚਰੀ॥
ਧਰਮਹੇਤ ਸਾਕਾ ਜਿਨ ਕੀਆ। ਸੀਸਦੀਆਪਰਸਿਰਰੁ ਨ ਦੀਆ॥

---

## ਸਿੰਘਾਂ ਨਾਮ ਧਾਰੀਆਂ ਦਾ

# ਸ਼ਹੀਦ ਬਿਲਾਸ

## ਸਾਕਾ ਸ੍ਰੀ ਅੰਮ੍ਰਿਤਸਰ ਜੀ ਵਾਲ਼ਾ

ਜਿਸ ਵਿਚ ਭਾਈ ਲਹਿਣਾ ਸਿੰਘਜੀ ਤੇ ਭਾਈ ਬੀਹਲਾ ਸਿੰਘਜੀ
ਭਾਈ ਹਾਕਮ ਸਿੰਘ ਜੀ ਤੇ ਭਾਈ ਫਤੇ ਸਿੰਘ ਜੀ
ਚੌਹਾਂ ਦਾ ਸ਼ਹੀਦ ਹੋਣਾ ਹੈ॥

## ਸਾਕਾ ਰਾਇ ਕੋਟ ਵਾਲਾ

ਬਾਬੇ ਸੂਬੇ ਗਿਆਨੀ ਸਿੰਘ ਜੀ ਤੇ ਭਾਈ ਰਤਨ ਸਿੰਘ ਜੀ
ਭਾਈ ਹਰਨਾਮ ਸਿੰਘ ਜੀ ਤੇ ਭਾਈ ਮਸਤਾਨ ਸਿੰਘ ਜੀ
ਭਾਈ ਮੈਂਗਲ ਸਿੰਘ ਜੀ ਤੇ ਭਾਈ ਗੁਰਮੁਖ ਸਿੰਘ ਜੀ
ਛੇਆਂ ਦਾ ਸ਼ਹੀਦ ਹੋਣਾ॥

## ਭਾਈ ਕਾਲਾ ਸਿੰਘ ਨਾਮਧਾਰੀ

### ਮੁਕਾਮ ਨੰਗਲ ਵੱਡਾ ਡਾਕਖਾਨਾ ਲਤਾਲਾ

ਜ਼ਿਲਾ ਲੁਧਿਹਾਣਾ ਨੇ ਰਚਕੇ ਛਪਾਯਾ॥

ਪੇਹਲੀ ਵਾਰ ੧੦੦੦ ਸੰ: ੧੯੧੨ ਮੁੱਲ ਦੋ ਆਨੇ

---

ਸਰਦਾਰ ਬੁਧ ਸਿੰਘ ਮੈਨੇਜਰ ਦੇ ਪ੍ਰਬੰਧ ਨਾਲ
ਸ੍ਰੀ ਗੁਰਮਤ ਪ੍ਰੇਸ ਅਮ੍ਰਿਤਸਰ ਵਿਚ ਛਪਾ।



https://archive.org/details/namdhari

੧ ੴ ਸਤਿਗੁਰਪ੍ਰਸਾਦਿ ॥

॥ ਦੋਹਰਾ ॥ ਸੱਚਾ ਨਾਮ ਅਕਾਲ ਹੈ ਵਾਹਿਗੁਰੂ ਪ੍ਰਿਤ ਪਾਲ। ਤਿਨਕੋ ਮੇਰੀ ਬੰਦਨਾ ਸ਼ਕਤੀ ਮਾਨ ਅਕਾਲ ॥੧॥ ਨਾਨਕ ਗੁਰੂ ਗੋਬਿੰਦ ਸਿੰਘ ਗੁਰੂ ਰਾਮ ਸਿੰਘ ਸੋਇ। ਵਾਹਿਗੁਰੂ ਕੀ ਫਤੇ ਹੈ ਬਿਘਨ ਬਿਨਾਸਨ ਸੋਇ ॥੨॥ ਗੁਰੂ ਗਰੰਥ ਗੁਰ ਪੰਥ ਜੋ ਗੁਰ ਸੁਤ ਪਿਆਰੇ ਪੰਜ। ਤਿਨਕੋ ਮੇਰੀ ਬੰਦਨਾਂ ਕਟੋ ਜਾਲ ਮੁਹਿ ਫੰਦ ॥ ੩ ॥ ਸੰਤ ਖਾਲਸੇ ਮਾਹਿ ਜੋ ਸਿੰਘ ਸ਼ਹੀਦ ਮਹਾਂਨ। ਤਿਨ ਕੀ ਗਾਥਾ ਮੈਂ ਕਹੂੰ ਸੁਣੋਂ ਸਭੀ ਧੀਮਾਨ ॥ ੪ ॥ ਸਾਕਾ ਸੁਧਾਸਰ ਰਾਇਕੋਟ ਗਊ ਧਰਮ ਹਿਤ ਕੀਨ। ਕੁਛ ਸੁਣਿਆ ਕੁਛ ਦੇਖਿਆ ਕਹੂੰ ਜਥਾਮਤ ਚੀਨ ॥ ੫ ॥

ਬੇਨਤੀ ਅਕਾਲ ਪੁਰਖ ਅੱਗੇ ਬੈਂਤ

ਵਾਹਿਗੁਰੂ ਅੱਗੇ ਕਰਾਂ ਬੇਨਤੀ ਮੈਂ ਜੀਦਾ ਕੁਝ ਨਾ ਅੰਤ ਸ਼ੁਮਾਰ ਹੋਇਆ। ਇਕ ਰੂਪ ਤੇ ਰੂਪ ਅਨੇਕ ਕੀਤੇ ਜੋਤ ਰੂਪ ਹੈਵਾਨ ਸੰਸਾਰ ਹੋਇਆ। ਖਾਕ ਬਾਦ ਆਤਸ਼ ਆਬ ਮੇਲ ਕੀਤਾ ਜੀਵ ਜੰਤ ਹੈ ਬੇਸ਼ੁਮਾਰ ਹੋਇਆ। ਕਾਲਾਸਿੰਘ ਨਾ ਆਸਰਾ ਹੋਰ ਸਾਨੂੰ ਆਦਿ ਅੰਤ ਤੂੰਹੀ ਕਰਨ ਹਾਰ ਹੋਇਆ ॥ ੧ ॥

ਬੇਨਤੀ ਬਾਰਾਂ ਗੁਰਾਂ ਅੱਗੇ

ਵਾਰ ਵਾਰ ਡੰਡੌਤ ਪ੍ਰਨਾਮ ਮੇਰੀ ਆਇਆ ਸਰਨ ਤੇਰੀ ਔਗਣ ਹਾਰ ਸਤਿਗੁਰ। ਲਾਜ ਰੱਖ ਲੈਣੀ ਨਾਮ ਆਪਣੇ ਦੀ ਤੇਰੇ ਪਾਸ ਆਇਆ ਸਰਧਾ ਧਾਰ ਸਤਿ ਗੁਰ। ਨਾਨਕ

ਗੁਰੂ ਅੰਗਦ ਅਮਰ ਦਾਸ ਗੁਰ ਜੀ ਰਾਮਦਾਸ ਅਰਜਨ
ਕਰਨ ਹਾਰ ਸਤਿਗੁਰ। ਹਰਿ ਗੋਬਿੰਦ ਹਰਿਰਾਇ ਹਰਿ
ਕ੍ਰਿਸ਼ਨ ਗੁਰ ਜੀ ਨੌਮਾਂ ਪਾਤਿਸ਼ਾਹਿ ਹੈ ਤਰਨ ਤਾਰ ਸਤਿ
ਗੁਰ। ਪੰਥ ਸਾਜਕੇ ਰੱਖਿਆ ਅਸਾਂ ਤਾਂਈ ਕੀਤੇ ਦੁਸ਼ਟ
ਸੁਮੁੰਦ੍ਰੋਂ ਪਾਰ ਸਤਿਗੁਰ। ਰੂਪ ਗਜਾਰਵਾਂ ਫੇਰ ਬਟਾਇ
ਆਇ ਬਾਲਕ ਸਿੰਘ ਗੁਰ ਜੀ ਜਾਮਾ ਧਾਰ ਸਤਿਗੁਰ।
ਬਾਰਾਂ ਰੂਪ ਧਾਰੇ ਜਗਤ ਤਾਰਨੇ ਨੂੰ ਨਾਮ ਜਪਣ ਲਾਏ
ਨਰ ਨਾਰ ਸਤਿਗੁਰ। ਰੂਪ ਆਪਣਾ ਸਾਜ ਗਰੰਥ ਗੁਰਜੀ
ਦਿੱਤਾ ਸਾਗਰੋਂ ਪਾਰਉਤਾਰ ਸਤਿਗੁਰ। ਕਾਲਾਸਿੰਘਦੀ ਬੰਦ
ਨਾਂ ਅਨਕ ਵਾਰੀ ਤੇਰੇ ਨਾਂਮਦਾ ਰਹੇ ਅਧਾਰ ਸਤਿਗੁਰ॥੨॥
ਸਤਿਗੁਰ ਰਾਮਸਿੰਘ ਜੀਦਾ ਔਣਾ ਪਥ ਦੇ ਸੁਧਾਰਨ ਵਾਸਤੇ

ਦਸਾਂ ਗੁਰਾਂ ਦਾ ਪੰਥ ਵੈਰਾਂਨ ਹੋਇਆ ਏਸ ਪੰਥ ਨੂੰ
ਫੇਰ ਸੁਮਾਰਿਆ ਹੈ। ਸੂਹਣ ਮਾਂਗੁ ਖਿੰਡਕੇ ਤੀਲੋ ਤੀਲ
ਹੋਇਆ ਬੰਨ੍ਹ ਸਾਮਣੇ ਖੂਬ ਦਖਾਰਿਆ ਹੈ। ਸੰਮਤ ਅਠਾਰਾਂ
ਸੈ ਵਿਚ ਬਹੱਤ੍ਰੇ ਦੇ ਰਾਮ ਸਿੰਘ ਸਤਿ ਗੁਰ ਰੂਪ ਧਾਰਿਆ
ਹੈ। ਮਾਘ ਸੁਦੀ ਸੀ ਖਸ਼ਟਮੀ ਥਿਤ ਲੱਗੀ ਗੁਰਵਾਰ ਭੇਟੀ
ਜਗਤ ਤਾਰਿਆ ਹੈ। ਜੱਸਾ ਸਿੰਘ ਪਿਤਾ ਸਦਾਕੌਰ ਮਾਈ
ਘਰ ਤਿਨਾਂ ਦੇ ਜਨਮ ਸਧਾਰਿਆ ਹੈ। ਕੜਾ ਕੱਛ ਕਰਪਾਨ
ਇਸ਼ਨਾਨ ਕੇਸੀਂ ਮਰਦ ਔਰਤਾਂ ਤਾਂਈ ਪੁਕਾਰਿਆ ਹੈ।
ਸਬਦ ਹੱਲੇ ਦਾ ਢੋਲਕੀ ਨਾਲ ਪੜਨਾ ਹੱਥੀਂ ਆਪਣੀ ਬੈਠ
ਸਖਾਰਿਆ ਹੈ। ਬਿਨਾ ਸਿੰਘ ਤੇ ਸਿੰਘ ਨਾ ਨੀਰ ਪੀਵੇ ਸ੍ਰੀ
ਆਪ ਮੁਖਵਾਕ ਉਚਾਰਿਆ ਹੈ। ਰੇਰੀ ਬੇਟੀ ਨਾ ਪੰਥ ਬਰੀਕ੍ਰ

ਏਟੀ ਨਾਲੋਂ ਹਿੰਦੂਆਂ ਬੁਤਨਾਂ ਟਾਰਿਆ ਹੈ। ਮੜੀ ਗੋਰ ਢਾਹੇ ਸਾਰੇ ਪੀਰ ਖਾਨੇ ਜਾਪ ਇਕ ਅਕਾਲ ਦਾ ਧਾਰਿਆ ਹੈ। ਬਾਮਣ ਡੂਮ ਭਰਾਈਆਂ ਦੀ ਸਿਟ ਚਿੱਲੀ ਦੂਰ ਭੇਖੀਆਂ ਦਾ ਕੰਮ ਟਾਰਿਆ ਹੈ। ਗੁਰ ਰੀਤ ਅਨੰਦ ਫਨਿੰਦ ਸਾਰੀ ਗੁਰਮਤ ਨੂੰ ਚੱਕ ਉਭਾਰਿਆ ਹੈ। ਨਿੰਦਾ ਕਰਨ ਪੁਜਾਰੀ ਨਿਹੰਗ ਸਾਰੇ ਸ਼ਬਦ ਤਾਂਈ ਕਲਾਮ ਪੁਕਾਰਿਆ ਹੈ। ਮੱਥਾ ਟੇਕਣ ਨਾ ਦਿੰਦੇ ਸੇ ਗੁਰੂ ਦੁਆਰੇ ਵਾਢੀ ਲੈਣ ਨੂੰ ਕ੍ਰੋਧ ਖਲਾਰਿਆ ਹੈ। ਤੇਜ ਦੇਖ ਪੁਜਾਰੀ ਨਿਹੰਗ ਸੜਦੇ ਜਿਵੇਂ ਅੱਗ ਉਤੇ ਘਿਓ ਡਾਰਿਆ ਹੈ। ਕਾਲਾਸਿੰਘ ਕੀਤੇ ਸੂਬੇ ਫੇਰ ਬਾਈ ਮੂੰਹੋਂ ਸਤਿਗੁਰਾਂ ਹੁਕਮ ਉਚਾਰਿਆ ਹੈ॥ ੩ ॥

ਸਤਿਗੁਰਾਂ ਨੇ ਸੂਬੇ ਸਾਜਣੇ ਬਾਈ ਸਾਰਿਆਂ ਸੂਬਿਆਂਦੇ ਨਾਮ

ਸਾਲ ਉੱਨੀ ਸੈ ਬਾਈਮਾਂ ਜਦੋਂ ਲੱਗਾ ਬਾਈ ਕਰੇ ਸੂਬੇ ਕਰਨਹਾਰ ਵਾਰੀ। ਸੋਲਾਂ ਸੂਬਿਆਂਦੇ ਉੱਤੇ ਪੰਜ ਸੂਬੇ ਉਪਰ ਪੰਜਾਂ ਦੇ ਇਕ ਉਚਾਰ ਵਾਰੀ। ਬਾਬਾ ਨਾਮ ਜੁਵਾਹਰ ਸਿੰਘ ਵਡਾ ਸੂਬਾ ਨੀਚੇ ਉਸਦੇ ਪੰਜ ਤਿਆਰ ਵਾਰੀ। ਲੱਖਾਸਿੰਘ ਬ੍ਰਮਾਂ ਸਿੰਘ ਸਾਹਿਬ ਸਿੰਘ ਜੀ ਕਾਨ ਸਿੰਘ ਜੀਨੇ ਸੂਬੇ ਚਾਰ ਵਾਰੀ। ਸੁੱਦਾ ਸਿੰਘ ਜੀ ਪੰਜਵਾਂ ਜਾਣ ਸੂਬਾ ਨੀਚੇ ਪੰਜਾਂਦੇ ਸੋਲਾਂ ਪੁਕਾਰ ਵਾਰੀ। ਗਿਆਨੀ ਸਿੰਘ ਜਮੀਤ ਸਿੰਘ ਰੂੜ ਸਿੰਘ ਜੀ ਜੋਤਾਸਿੰਘ ਹੈ ਅਪਰ ਅਪਾਰ ਵਾਰੀ। ਰਾਜਾਸਿੰਘ ਖਜਾਨ ਸਿੰਘ ਮਾਨ ਸਿੰਘ ਜੀ ਸ੍ਰਮੁਖ ਸਿੰਘ ਮੱਲਾ ਸਿੰਘ ਤਿਆਰ ਵਾਰੀ। ਹੁਕਮਾ ਸਿੰਘ ਮਲੂਕ ਸਿੰਘ ਜਾਣ ਸੂਬਾ ਭਗਵਾਨ ਸਿੰਘ ਕੀੜਾ ਕਰਨ ਹਾਰ ਵਾਰੀ। ਨਰੈਣ ਸਿੰਘ

Sri Satguru Jagjit Singh Ji eLibrary NamdhariElibrary@gmail.com

https://archive.org/details/namdhari



ਸੁਮੁੰਦ ਸਿੰਘ ਖੋਟਿਆਂ ਦਾ ਰਿਹਾ ਮਾਲਵੇ ਦੇਸਨੂੰ ਤਾਰਵਾਰੀ। ਪਹਾੜਾ ਸਿੰਘ ਖੁਸ਼ਾਲ ਸਿੰਘ ਜਾਣ ਬਾਬਾ ਭਜਨ ਦੱਸਕੇ ਕਰਨ ਉਧਾਰ ਵਾਰੀ। ਸੂਬੇ ਬਹੁਤ ਬੇਅੰਤ ਨਹੀਂ ਗਿਣੇ ਜਾਂਦੇ ਭਜਨ ਦੱਸਦੇ ਵਿਚ ਸੰਸਾਰ ਵਾਰੀ। ਹੁਕਮ ਸਤਿ ਗੁਰਾਂਦਾ ਸਾਰੇ ਸੂਬਿਆਂ ਨੂੰ ਕਰੋ ਪੰਥ ਦਾ ਜਾਇ ਪ੍ਰਚਾਰ ਵਾਰੀ। ਕੜਾ ਕੱਛ ਕਰਪਾਨ ਇਸ਼ਨਾਨ ਕੇਸੀ ਅੰਮ੍ਰਿਤ ਪਾਨ ਕਰਸਣ ਨਰ ਨਾਰ ਵਾਰੀ। ਦਾਰੂ ਮਾਸ ਕੁੱਠਾ ਹੁੱਕਾ ਦੂਰ ਕਰਕੇ ਕੰਨ ਦਸਣਾ ਸਬਦ ਉਚਾਰ ਵਾਰੀ। ਮੜ੍ਹੀ ਗੋਰ ਭੈਰੋਂ ਭੂਤ ਛੱਡ ਦੇਵੋ ਨਹੀਂ ਮੰਨਣੇ ਭੁੱਲ ਅਵਤਾਰ ਵਾਰੀ। ਰਾਮ ਕਿਸ਼ਨ ਤੇ ਬਿਸ਼ਨ ਗਣੇਸ਼ ਆਦਿਕ ਛੱਡੋ ਵੇਦ ਪੁਰਾਣ ਦੀ ਕਾਰਵਾਰੀ। ਗੁਰੂ ਗਰੰਥ ਜੀ ਬਾਝ ਨਾ ਹੋਰ ਪੂਜਣ ਏਹੁ ਹੁਕਮ ਸਾਡਾ ਵਾਰ ਵਾਰ ਵਾਰੀ। ਪੈਸਾ ਕੁੜੀ ਦਾ ਬੋਲ ਨਾ ਕਰਨ ਖੱਸੀ ਡੂਢੀ ਜਿਣਸ ਵਿਆਜ ਬਿਕਾਰ ਵਾਰੀ। ਤੁਸੀ ਦੇਸ ਦਸੰਤ੍ਰਾਂ ਵਿਚ ਜਾਕੇ ਗੁਰਮਤਿ ਕਰਨੀ ਪਰਚਾਰ ਵਾਰੀ। ਸਕਤੀ ਆਪ ਜੇਹੀ ਬਾਈਆਂ ਸੂਬਿਆਂ ਨੂੰ ਬਖਸ਼ ਆਪ ਦਿਤੀ ਕਰਨ ਹਾਰ ਵਾਰੀ। ਦਸਮ ਗੁਰੂ ਜਿਵੇਂ ਪੰਜਾਂ ਪਜਾਰਿਆਂ ਨੂੰ ਕੀਤਾ ਆਪ ਸਮਾਨ ਤਿਆਰ ਵਾਰੀ। ਕਾਲਾ ਸਿੰਘ ਦਿਤਾ ਹੁਕਮ ਸੂਬਿਆਂ ਨੂੰ ਰਾਮ ਸਿੰਘ ਸਤਿਗੁਰ ਕਰਨ ਹਾਰ ਵਾਰੀ ॥ ੪ ॥

### ਗੁਰੂ ਰਾਮ ਸਿੰਘਜੀ ਅੱਗੇ ਬੇਨਤੀ ਕਰਨੀ ਬਾਈਆਂ ਸੂਬਿਆਂ ਨੇ

ਹੱਥ ਜੋੜਕੇ ਸੂਬਿਆਂ ਅਰਜ ਕੀਤੀ ਸਾਡੀ ਆਪ ਤਾਂਈ

Sri Satguru Jagjit Singh Ji eLibrary NamdhariElibrary@gmail.com

ਨਮਸ਼ਕਾਰ ਹੋਵੇ । ਮਹਾਰਾਜ ਸਾਡੇ ਉਪਰ ਦਿਆ ਕਰਨੀ ਬੇੜਾ ਭਵਜਲੋਂ ਜਿਸਤ੍ਰਾਂ ਪਾਰਹੋਵੇ।ਤੁਸੀ ਬਖਸ਼ ਲੌ ਬਖਸ਼ਣੇ ਹਾਰ ਹੋਜੀ ਜਿਵੇਂ ਅਸਾਂ ਦਾ ਗੁਰੂ ਛੁਟਕਾਰ ਹੋਵੇ । ਹੈ ਰੂਪ ਕਰਤਾਰ ਦੇ ਦਿਆ ਕਰਨੀ ਜਨਮ ਧਰਮ ਤੇ ਸਾਡਾ ਉਧਾਰ ਹੋਵੇ । ਭਵੀਏ ਫੇਰ ਨਾ ਵਿਚ ਚੁਰਾਸੀਆਂਦੇ ਤੇਰਾ ਨਾਮ ਜਪ ਕੇ ਬੇੜਾ ਪਾਰ ਹੋਵੇ। ਕਾਲਾ ਸਿੰਘਏ ਗੁਰੂ ਜੀ ਅਰਜ ਸਾਡੀ ਤੇਰੇ ਨਾਮ ਦੇ ਨਾਲ ਪਿਆਰ ਹੋਵੇ ॥ ੫ ॥

ਗੁਰੂ ਰਾਮਸਿੰਘ ਜੀ ਆਖਦੇ ਨੇ ਅਸੀਂ ਤਾਂ ਦਸਾਂ ਗੁਰੂਆਂ ਦਾ ਹੁਕਮ ਬਰਤਣਾ ਹੈ ।

ਸਤਿਗੁਰ ਆਖਦੇ ਹੁਕਮਏ ਦਸਾਂਦਾ ਹੈ ਜੇੜਾ ਅਸਾਂਨੇਆਖ ਸੁਣਾਇਆਹੈ। ਗੁਰੂਗ੍ਰੰਥ ਜੀਨੂੰ ਪੜ੍ਹਕੇ ਦੇਖਲੈਣਾ ਰਹਿਤ ਨਾ ਮਿਆਂਵਿਚ ਲਿਖਾਇਆਹੈ । ਕੜਾ ਕੱਛ ਕ੍ਰਿਪਾਨ ਇਸ਼ਨਾਨ ਕੇਸੀਸ੍ਰੀ ਆਪਮੁੱਖਵਾਕ ਅਲਾਇਆ ਹੈ।ਸਿੰਘ ਸਿੰਘ ਬਗੈਰ ਨਾ ਅੰਨ ਖਾਵੇ ਬੇਟੀ ਪੰਥ ਨੂੰ ਦੇਣ ਸੁਣਾਇਆ ਹੈ । ਮਲਕ ਭਾਗੋ ਦਾ ਅੰਨ ਤਿਆਗ ਦਿੱਤਾ ਘਰ ਲਾਲੋ ਪ੍ਰਸ਼ਾਦਿ ਛਕਾ ਇਆ ਹੈ। ਨਾਨਕ ਸਤਿਗੁਰੂ ਰੀਤ ਏਹ ਤੋਰ ਗਏ ਏਹੋ ਅਸਾਂ ਨੇ ਆਖ ਸੁਣਾਇਆ ਹੈ । ਨਾਮ ਦਾਨ ਇਸ਼ਨਾਨ ਦੀ ਰੀਤ ਓਹੋ ਵਾਹਿਗੁਰੂ ਦਾ ਜਾਪ ਜਪਾਇਆ ਹੈ। ਰੈਹਤ ਦਸਾਂ ਦੀ ਵਿਚ ਨਾ ਫਰਕ ਕੀਤਾ ਅੰਮ੍ਰਿਤ ਨਵਾਂ ਨਾ ਹੋਰ ਬਣਾ ਇਆ ਹੈ । ਔਰਤ ਮਰਦ ਦਾ ਹੱਕ ਹੈ ਇਕ ਜੇਹਾ ਅਸੀ ਓਸ ਵਿਚ ਫਰਕ ਨਾ ਪਾਇਆ ਹੈ। ਸਿਖੀ ਦਸਾਂ ਦੀ ਅਸੀ ਨਾ ਨਵੀਂ ਕੀਤੀ ਗੁਰੂਮੱਤ ਦਾ ਚਾਲ ਚਲਾਇਆ ਹੈ। ਓਹੋ

ਗੀਤ ਅਨੰਦ ਦੀ ਸਤਿਗੁਰਾਂ ਦੀ ਅਸੀ ਓਸਨੂੰ ਨਹੀਂ ਉਲ
ਟਾਇਆ ਹੈ । ਸ਼ਬਦ ਢੋਲਕੀ ਨਾਲ ਪੜ੍ਹਾਨ ਲਾਏ ਦਾਰੂ
ਮਾਸ ਨੂੰ ਦੂਰ ਹਟਾਇਆ ਹੈ। ਚੌਰੀ ਗਊ ਦੀ ਪੂਛ ਦੀ ਮਨ੍ਹਾ
ਕੀਤੀ ਬੰਦ ਸੰਖ ਘੜਿਆਲ ਕਰਾਇਆ ਹੈ। ਨੀਲ ਬਾਣਾ
ਮਲੇਛ ਹੈ ਬੰਦ ਕੀਤਾ ਸੋਤ ਗੁਰਾਂ ਨੇ ਆਪ ਫੁਰਮਾਇਆਹੈ।
ਤੁਸੀ ਚੜ੍ਹੋ ਜਹਾਜ਼ ਹੋ ਸਤਿਗੁਰਾਂ ਦੇ ਅਸੀ ਨਾਮ ਦਾ ਟਿਕਟ
ਫੜਾਇਆ ਹੈ। ਠੇਕਾ ਅਸਾਂਦਾ ਮਾਲਕਹੈ ਗੁਰੂਨਾਨਕ ਮੋਹਰ
ਲਾਉਣ ਨੂੰ ਸਾਨੂੰ ਪਠਾਇਆ ਹੈ। ਏਸ ਮੋਹਰ ਬਗੈਰ ਨਾ
ਪਾਰ ਹੋਣਾ ਭੌਜਲ ਵਿਚ ਤਿਨਾਂ ਗ਼ੋਤਾ ਖਾਇਆ ਹੈ। ਜਿਨਾਂ
ਸ਼ਬਦ ਨੂੰ ਆਖ ਕਲਾਮ ਦਿਤਾ ਉਨਾਂ ਗੇੜ ਚੁਰਾਸੀ ਦਾ ਪਾ
ਇਆ ਹੈ । ਰਲੇ ਹੈਨ ਪੁਜਾਰੀ ਨਿਹੰਗ ਬਹੁਤੇ ਬਕਾਵਾਦ
ਵਿਚ ਫਰਕ ਨਾ ਪਾਇਆ ਹੈ। ਦਾਵਾ ਨਾਲ ਅਨੰਦ ਨਕਾਹ
ਦੱਸਣ ਮੂੰਹੋਂ ਬੁਰੇ ਤੇ ਬੁਰਾ ਅਲਾਇਆ ਹੈ। ਕਈ ਕੋਹਣ
ਕੰਨਾਂ ਬਾਣੀ ਕੁਰਰ ਕਰਦੇ ਕਾਲਾ ਉਨਾਂ ਨੇ ਮੁਖ ਕਰਾਇ
ਆ ਹੈ। ਕਈ ਕਹਿਣ ਦਸਤਾਰ ਕਿਉਂ ਉਤ੍ਰਦੀ ਹੈ ਉਨਾਂ
ਨਾਮ ਨੂੰ ਚਿੱਤ ਨਾ ਲਾਇਆਹੈ। ਪੱਗ ਲਹਿਣ ਵਾਲਾ ਸ਼ਬਦ
ਸਤਿਗੁਰਾਂ ਦਾ ਸਾਰੇ ਗੁਰੂ ਗ੍ਰੰਥ ਜੀ ਗਾਇਆ ਹੈ । ਏਹੋ
ਰਹਿਤ ਮਨਜੂਰ ਜੇਕਰੇ ਕੋਈ ਭਜਨ ਦੱਸਕੇ ਸਿੰਘ ਸਜਾ
ਇਆ ਹੈ। ਤੁਸਾਂਨਾਲ ਮਿਲਕੇ ਕਰਾਂ ਕੰਮਸਾਰੇ ਏਸ ਨੇਰ
ਨੂੰ ਚਾਹਾਂ ਮਿਟਾਇਆ ਹੈ। ਸਾਰੇ ਦੇਸ ਦਸੰਤ੍ਰਾਂ ਵਿਚ ਜਾਕੇ
ਪੰਥ ਖਾਲਸਾ ਚਾਹਾਂ ਫਲਾਇਆ ਹੈ। ਜੀਵ ਰੱਛਿਆ ਬਾਣੀ
ਤੇ ਨਾਮ ਜਪਣਾ ਚੋਰੀ ਯਾਰੀ ਤੇ ਝੂਠ ਹਟਾਇਆ ਹੈ। ਕਾਲਾ

ਸਿੰਘ ਏਹੋ ਬਾਈਆਂ ਸੂਬਿਆਂ ਨੂੰ ਹੁਕਮ ਸਤਿਗੁਰਾਂ ਆਖ ਸੁਣਾਇਆ ਹੈ ॥ ੬ ॥

ਵਾਕ ਕਵੀ ਸੰਤ ਖਾਲਸੇ ਦਾ ਜ਼ੋਰ ਹੋਣਾ ਤੇ ਸੂਬਿਆਂ ਨੇ ਦੇਸਾਂ ਨੂੰ ਉਪਦੇਸ਼ ਦੇਕੇ ਸੁਧਾਰ ਦੇਣਾ ਸਤਮਾਰਗ ਪਾਉਣਾ ॥

ਹੁਕਮ ਮੰਨਕੇ ਸੂਬੇ ਨੇ ਤੁਰੇ ਸਾਰੇ ਗੇੜਾ ਮੁਲਕ ਪੰਜਾਬ ਵਿਚ ਲਾਇਆ ਹੈ । ਕਈ ਗਏ ਮਾਝੇ ਅਤੇ ਮਾਲਵੇ ਨੂੰ ਕਈਆਂ ਗੇੜ ਦਆਬੇ ਦਾ ਲਾਇਆ ਹੈ। ਕਈ ਗਏ ਧੰਨੀ ਪੋਠੋਹਾਰ ਨੱਕੇ ਮੈਨਦੁਆਬ ਕਈਆਂ ਬੰਭ ਆਇਆ ਹੈ। ਕਈ ਦੜਪ ਤੇ ਬਾਰ ਦੇ ਵਿਚ ਪਹੁੰਚੇ ਨਾਮ ਦਾਨ ਇਸ਼ਨਾਨ ਦ੍ਰਿੜਾਇਆ ਹੈ। ਹੁੱਕਾ ਮਾਸ ਸ਼ਰਾਬ ਨੂੰ ਬੰਦ ਕੀਤਾ ਚੋਰੀ ਯਾਰੀ ਤੇ ਝੂਠ ਉਡਾਇਆ ਹੈ । ਪੈਸਾ ਕੁੜੀ ਦਾ ਬੋਲ ਨਾ ਕਰਨ ਖੱਸੀ ਭੁਵੇ ਜਿਣਸ ਵਿਆਜ ਹਟਾਇਆ ਹੈ। ਚੌਗੀ ਪੂਛ ਦੀ ਸੰਖ ਨੂੰ ਹੱਡ ਜਾਤਾ ਦੀਵੇ ਆਰਤੀ ਮਨਾਂ ਕਰਾਇਆ ਹੈ। ਗੁਰੂਮੱਤ ਨਾਲ ਏਨਾਂ ਦਾ ਵਾਸਤਾ ਕੀ ਰੌਲਾ ਚੱਕ ਪੁਜਾਰੀਆਂ ਪਾਇਆ ਹੈ। ਨੀਲ ਸਿੰਘ ਨਾ ਸਿੰਘਣੀ ਅੰਗ ਲਾਵੇ ਹਥੀਂ ਆਪ ਪ੍ਰਸ਼ਾਦਿ ਪਕਾਇਆ ਹੈ । ਕੜਾ ਕੱਛ ਕ੍ਰਿਪਾਨ ਇਸ਼ਨਾਨ ਕੇਸੀ ਔਰਤ ਮਰਦ ਨੂੰ ਹੁਕਮ ਸੁਣਾਇਆ ਹੈ। ਨਹੀਂ ਵਰਤਣਾ ਨਾਲ ਕੁਸੰਗੀਆਂ ਦੇ ਸੁੱਕਾ ਅੰਨ ਬੀ ਨਾ ਲੈਕੇ ਖਾਇਆ ਹੈ । ਮੜੀ ਗੋਰ ਢਾਹੇ ਹੋਰ ਪੀਰ ਖਾਨੇ ਜਾਪ ਇਕ ਅਕਾਲ ਜਪਾਇਆ ਹੈ । ਛੱਡੇ ਵੇਦ ਕਤੇਬ ਪੁਰਾਣ ਸਾਰੇ ਪਾਠ ਗੁਰੂ ਗਰੰਥ ਕਰਾਇਆ

ਹੈ। ਰਾਮ ਕਿਸ਼ਨ ਤੇ ਬਿਸ਼ਨ ਗਣੇਸ਼ ਆਦਕ ਨਾਮ ਭੁੱਲ
ਨਾ ਕਿਸੇ ਦਾ ਧਿਆਇਆ ਹੈ। ਸ਼ਬਦ ਹੱਲੇ ਦਾ ਢੋਲਕੀ
ਨਾਲ ਪੜ੍ਹਦੇ ਮਰਦ ਔਰਤਾਂ ਨੂੰ ਅਮਲ ਆਇਆ ਹੈ। ਉਤ੍ਰ
ਜਾਇ ਦਸਤਾਰ ਜਾਂ ਸੀਸ ਉਤੋਂ ਲੋਟ ਪੋਟ ਹੋਕੇ ਗੇੜਾ
ਖਾਇਆ ਹੈ। ਅਮਲ ਵਿਚ ਸੀ ਨਿਕਲ ਦੀ ਕੂਕ ਮੂੰਹੋਂ
ਕੂਕੇ ਲੋਕਾਂ ਨੇ ਨਾਮ ਅਲਾਇਆ ਹੈ। ਏਸ ਪੰਥ ਦਾ ਨਾਉਂ
ਹੈ ਨਾਮ ਧਾਰੀ ਨਾਮ ਜਪਣ ਸੋਈ ਗੁਰਾਂ ਲਾਇਆ ਹੈ। ਸੁੱਧ
ਬੁਧਿ ਸਰੀਰ ਨੂੰ ਰਹੇ ਨਾਹੀ ਵਾਹਿਗੁਰੂ ਸਾਰੇ ਨਜਰ ਆਇਆ
ਹੈ। ਗੁਰੂ ਰੀਤ ਅਨੰਦ ਫ਼ਨਿੰਦ ਸਾਰੀ ਗੁਰਮਤਿ ਦਾ ਚਾਲ
ਚਲਾਇਆ ਹੈ। ਤੇਜ ਦੇਖ ਪੁਜਾਰੀ ਨਿਹੰਗ ਸੜਦੇ ਸ਼ਬਦ
ਤਾਂਈ ਕਲਾਮ ਸੁਣਾਇਆ ਹੈ। ਆਖਣ ਪੱਗ ਲਹਿਣੇ ਵਾਲੇ
ਸਿੱਖ ਨਾਹੀ ਏਹੋ ਦੇਸ ਸਾਰੇ ਰੌਲਾ ਪਾਇਆ ਹੈ। ਮੱਥਾ
ਟੇਕਣ ਨਾ ਦਿੰਦੇ ਸੇ ਗੁਰੂ ਦੁਆਰੇ ਵਾਢੀ ਲੈਂਣਨੂੰ ਚਿਤ ਲਲ
ਚਾਇਆ ਹੈ। ਅਨੰਦਪੁਰ ਤੇ ਦਮਦਮੇ ਮੁਕਤਸਰ ਜੋ
ਅੰਮ੍ਰਿਤਸਰ ਰੌਲਾ ਸਾਰੇ ਪਾਇਆਹੈ। ਕੋਈਕਹੇ ਸਵਾ ਲੱਖ
ਦੇਓ ਦਮੜਾ ਕੋਈ ਕਹੇ ਕਿਉਂ ਨੀਲ ਹਟਾਇਆ ਹੈ। ਕੋਈ
ਕਹੇ ਦਸਤਾਰ ਕਿਉਂ ਉਤ੍ਰਦੀ ਹੈ ਰਾਮ ਸਿੰਘ ਕਿਉਂ ਗੁਰੂ
ਸਦਾਇਆ ਹੈ। ਸਾਲ ਉੱਨੀ ਸੈ ਉੱਨੀ ਤੇ ਬਕਣ ਲੱਗੇ
ਵਕਾਵਾਦ ਵਿਚ ਫਰਕ ਨਾ ਪਾਇਆ ਹੈ। ਓਦੂ ਅੱਗੇ ਗੁਰਮਤ
ਅਲੋਪ ਹੈਸੀ ਦਿਨੋਂ ਦਿਨਹੀ ਫੈਲ ਫਲਾਇਆ ਹੈ। ਲੱਗੇ
ਭੋਗ ਹਜਾਰਾਂ ਸੀ ਪੈਂਣ ਭਾਈ ਪਾਠੀ ਪਾਠ ਨੂੰ ਮਸਾਂ ਥਿਆ
ਇਆ ਹੈ। ਇਕ ਭੋਗਨੂੰ ਕੱਠ ਬੇਅੰਤ ਹੋਵੇ ਕੁਝ ਅੰਤ ਹਸਾਬ੍

Sri Satguru Jagjit Singh Ji eLibrary NamdhariElibrary@gmail.com

https://archive.org/details/namdhari



ਨਾ ਆਇਆ ਹੈ। ਸਿੰਘ ਸਿੰਘਣੀਆਂ ਜਾਣ ਹਮੇਸ਼ ਸੱਜਦੇ ਹੋਵੇ ਖਾਲਸਾ ਦੂਣ ਸਵਾਇਆ ਹੈ। ਫਿਰਨ ਦੇਸ ਦਸੰਤ੍ਰਾਂ ਵਿਚ ਸਾਰੇ ਪੜ੍ਹਨ ਸ਼ਬਦ ਅਕਾਲ ਧਿਆਇਆ ਹੈ। ਸ਼ੈਹਰਾਂ ਬਹੁਤਿਆਂ ਦੇ ਵਿਚ ਬੁੱਚੜ ਖਾਨਾਂ ਜੋਰ ਪਾਪਨੇ ਆਨਕੇ ਪਾਇਆ ਹੈ। ਗਊ ਘਾਤ ਹੋਵੇ ਥਾਂ ਬ੍ਰਥਾਂ ਸਾਰੇ ਪਾਪ ਬਧ ਗਿਆ ਦੂਣ ਸਵਾਇਆ ਹੈ। ਹੋਈ ਬਾਣੀ *ਅਕਾਸ ਮਸ ਤਾਨਿਆਂ ਨੂੰ ਬੁੱਚੜ ਕੌਮਨੇ ਚਿੱਤ ਸਤਾਇਆ ਹੈ। ਗਊ ਘਾਤ ਦਾ ਦੁਖ ਨਾ ਝੱਲ ਹੋਇਆ ਸੰਤ ਖਾਲਸੇ ਹੱਥ ਉਠਾ ਇਆ ਹੈ। ਸੰਮਤ ਉੱਨੀ ਸੈ ਵਿਚ ਸਤਾਈਏ ਦੇ ਕਈ ਸ਼ੈਹਰਾਂ ਮੈਂ ਸ਼ੋਰ ਮਚਾਇਆ ਹੈ। ਮਾਰ ਵੱਢ ਕਸਾਈਆਂ ਨੂੰ ਕਤਲ ਕੀਤਾ ਬੁੱਚੜ ਕੌਮ ਦਾ ਨਾਸ ਕਰਾਇਆ ਹੈ। ਕਾਲਾ ਸਿੰਘ ਸਾਕਾ ਅੰਮ੍ਰਿਤਸਰ ਵਾਲਾ ਜਿਵੇਂ ਬ੍ਰਿਤਿਆ ਤਿਵੇਂ ਸੁਣਾਇਆ ਹੈ ॥ ੭ ॥

ਵਾਕ ਕਵੀ

ਮਾਝੇ ਦੇਸ ਪੰਜਾਬ ਦੇ ਮੁਲਖ ਅੰਦ੍ਰ ਅੰਮ੍ਰਿਤਸਰ ਭਾਰੀ ਗੁਰੂ ਧਾਮ ਹੈਜੀ। ਚੌਂਹਾਂ ਤਖਤਾਂ ਦੇ ਵਿਚੋਂ ਹੈ ਤਖਤ ਵੱਡਾ ਜਿਥੇ ਗੁਰਾਂ ਕੀਤਾ ਬਸਰਾਮ ਹੈਜੀ। ਚੌਥੇ ਗੁਰੂ ਬੱਧੀ ਨਗਰੀ ਆਪ ਆਕੇ ਰਾਮਦਾਸ ਸਤਿਗੁਰ ਜੀਦਾ ਨਾਮ ਹੈਜੀ। ਏਦੀ ਉਪਮਾ ਗੁਰੂ ਗਰੰਥ ਅੰਦ੍ਰ ਨਹੀਂ ਜੀਵਦੇ ਕਰਨ ਦਾ ਕਾਮ ਹੈਜੀ। ਤਾਕਤ ਅਸਾਂ ਦੀ ਨਾ ਓਥੇ ਪੌਂਹਣੀ ਹੈ ਜੇੜ੍ਹੀ ਗੁਰਾਂਨੇ ਲਿਖੀ ਕਲਾਮ ਹੈਜੀ। ਓਹੀ ਧਰਤ ਸੁਹਾਵੀ ਤੇ ਤਾਲ ਸੋਹਣਾ ਬਸੇ ਸੰਘਣਾ ਗੁਰਾਂਦਾ ਗਾਮਹੈ ਜੀ। ਕਲਮ ਆਪਣੀ

*ਅਕਾਸ਼ਬਾਨੀ ਉਸਨੂੰ ਕੈਂਹਦੇ ਹਨ ਜੋ ਅਕਸਮਾਤ ਫੁਰਨਾਫੁਰੇ ॥

Sri Satguru Jagjit Singh Ji eLibrary NamdhariElibrary@gmail.com

ਦੇ ਨਾਲ ਦਰਜ ਕੀਤਾ ਏਹੋ ਸ਼ਬਦ ਗਰੰਥ ਤਮਾਮੁ ਹੈਜੀ। ਮੰਦ੍ਰ ਤਾਲਦੇ ਵਿਚ ਸੁਹਾਂਵਦਾ ਹੈ ਸੱਚਾ ਖੰਡ ਬੈਕੁੰਠ ਦਾ ਧਾਮ ਹੈਜੀ। ਦਰਸ਼ਨ ਕਰਦਿਆਂ ਵਾਹਿਗੁਰੂ ਯਾਦ ਆਵੇ ਦੁਖ ਦੂਰ ਹੋਵੇ ਕੋੜ ਜਾਮ ਹੈਜੀ। ਹੋਵੇ ਸਾਂਤ ਸਰੀਰ ਨੂੰ ਬਖਤ ਉਸੇ ਤੜਕੇ ਨ੍ਹਾਇ ਕੇ ਜਪੀਏ ਜੋ ਨਾਮ ਹੈਜੀ। ਜਲੋਂ ਥਲੋਂ ਪ੍ਰਲਾੜ ਅਵਾਜ ਦਿੰਦਾ ਵਾਹਿਗੁਰੂ ਸਾਰੇ ਰਾਮ ਰਾਮ ਹੈਜੀ। ਹਿੰਦੂ ਤੁਰਕ ਇਸਾਈ ਜੇ ਦਰਸ ਪਾਵੇ ਆਵੇ ਚਿਤ ਨੂੰ ਸਾਂਤ ਅਰਾਮ ਹੈਜੀ। ਕਾਸ਼ੀ ਗੰਗਾ ਤੇ ਮੱਕਾ ਮਦੀਨੜਾ ਜੋ ਤੁੱਲ ਏਸਦੀ ਹੋਰ ਨਾ ਧਾਮ ਹੈਜੀ। ਐਸੀ ਜਗਾ ਪਵਿਤ੍ਰ ਹੈ ਸਤਿਗੁਰਾਂ ਦੀ ਸਾਰੀ ਭੂਮਕਾ ਕੁੱਲ ਤੁਮਾਮ ਹੈਜੀ। ਐਸੀ ਭੂਮਕਾ ਦੇ ਵਿਚ ਬੁੱਚੜਖਾਨਾ ਕੀਤਾ ਪਾਪ ਦਾ ਏ ਸਾਰਾ ਕਾਮ ਹੈਜੀ। ਗਊ ਘਾਤ ਕਰਦੇ ਜੋਰ ਨਾਲ ਜਾਲਮ ਕਰਦੇ ਜੁਲਮ ਦਾ ਕੰਮ ਤਮਾਮੁ ਹੈਜੀ। ਹੋਰ ਕਿਸੇ ਨੂੰ ਦੋਸ ਨਾ ਰੱਖ ਜਿੰਨਾ ਮੰਦਾ ਕੰਮ ਕਰਦਾ ਤੁਰਕ ਜਾਮ ਹੈਜੀ। ਇਕ ਰੋਜ ਸਿੰਘਾਂ ਨਾਮ ਧਾਰੀਆਂ ਦਾ ਜੱਥਾ ਨਾਲ ਆਵੇ ਧੂਮ ਧਾਮ ਹੈਜੀ। ਸ਼ਬਦ ਪੜਨ ਪ੍ਰੇਮਦੇ ਭਰੇ ਹੋਏ ਹੱਲਾ ਢੋਲਕੀ ਨਾਲ ਤਮਾਮੁ ਹੈਜੀ। ਬੜਨ ਲਗੇ ਦਰਵਾਜੇ ਲਹੌਰ ਵਾਲੇ ਨਿਗਾ ਬੁੱਚੜ ਖਾਨਾ ਪਿਆ ਆਮ ਹੈਜੀ। ਗਊ ਫੜੀ ਹੋਈ ਦੇਖੀ ਜਾਲਮਾ ਦੀ ਚਿਤ ਕੰਬ ਉੱਠਾ ਘਮਾ ਘਾਮ ਹੈਜੀ। ਮੱਚ ਗਏ ਸਰੀਰ ਸੋ ਘਾਸ ਵਾਂਗੂੰ ਅੱਗ ਭੜਕ ਉਠੀ ਦਮਾ ਦਾਮ ਹੈਜੀ। ਸ਼ਬਦ ਬੰਦ ਕੀਤਾ ਉਸੇ ਬਖਤ ਅੰਦ੍ਰ ਦਰਸ਼ਨ ਆਨ ਕੀਤਾ ਗੁਰੂ ਧਾਮ ਹੈਜੀ। ਸਣੇ ਕੇਸ ਸਿੰਘਾਂ ਇਸ਼ਨਾਨ ਕੀਤਾ ਬਾਣੀ

ਪੜ੍ਹੀ ਜਪਿਆ ਗੁਰੂ ਨਾਮ ਹੈਜੀ। ਕਾਲਾ ਸਿੰਘ ਦੇਖੇ ਸਾਰੇ ਗੁਰੂ ਦੁਆਰੇ ਪਿਛੋਂ ਕਰੀ ਸਲਾਹਿ ਤਮਾਮੁ ਹੈਜੀ ॥ ੮ ॥

ਸਿੰਘਾਂਨੇ ਗੁਰਮਤਾ ਕਰਨਾ

ਸਿੰਘਾਂ ਬੈਠਕੇ ਤੇ ਗੁਰਮਤਾ ਕੀਤਾ ਏਤਾਂ ਭੂਮਕਾ ਅਪਰ ਅਪਾਰ ਭਾਈ। ਚੌਹਾਂ ਤਖਤਾਂ ਦੇ ਵਿਚੋਂ ਹੈ ਤਖਤ ਵਡਾ ਕੀਤੇ ਗੁਰਾਂ ਭਾਰੇ ਉਪਕਾਰ ਭਾਈ। ਹੱਥੀਂ ਆਪ ਖੁਦਾਏ ਕੇ ਨਿਉਂ ਰੱਖੀ ਕੀਤਾ ਤਾਲਦੇ ਵਿਚ ਦਰਬਾਰ ਭਾਈ। ਸੱਚਾ ਖੰਡ ਬੈਕੁੰਠ ਬਣਾਇ ਦਿਤਾ ਮੰਦਰ ਹਰੀ ਕਾ ਅਪਰ ਅਪਾਰ ਭਾਈ । ਦਰਸ਼ਨ ਕਰਦਿਆਂ ਸ਼ਾਂਤ ਸਰੀਰ ਹੋਵੇ ਲੱਗੇ ਵਾਹਿਗੁਰੂ ਨਾਲ ਪਿਆਰ ਭਾਈ। ਜਲੋਂ ਥਲੋਂ ਪਲਾ ਜ਼ ਅਵਾਜ਼ ਦਿੰਦਾ ਵਾਹਿਗੁਰੂ ਕਰਤਾਰ ਕਰਤਾਰ ਭਾਈ। ਐਸੀ ਭੂਮਿਕਾ ਦੇ ਵਿਚ ਬੁੱਚੜ ਖਾਨਾ ਕੀਤਾ ਜ਼ਾਲਮਾਂ ਕਹਿਰ ਕਹਾਰ ਭਾਈ। ਗਊ ਮਾਰਦੇ ਜ਼ੋਰ ਦੇ ਨਾਲ ਪਾਪੀ ਕਰਦੇ ਪਾਪ ਦੇ ਕੰਮ ਦੀ ਕਾਰ ਭਾਈ। ਏਹੋ ਕੰਮ ਹੈ ਬੰਦਿਆਂ ਗੰਦਿ ਆਂ ਦਾ ਸੋਈ ਕਰਨ ਪਾਪੀ ਪਾਪ ਧਾਰ ਭਾਈ। ਹਿੰਦੂ ਤੁਰਕ ਸਾਰੇ ਖੇਤੀ ਕਰਨ ਵਾਲੇ ਉਜੜ ਰੋਣ ਆਪੇ ਧਾਹਾਂ ਮਾਰ ਭਾਈ। ਗਊ ਬੈਲ ਮਿਲਸੀ ਜਦੋਂ ਪੰਜ ਸੈ ਨੂੰ ਖੇਤੀ ਕਰਨ ਤੇ ਜਾਣਗੇ ਹਾਰ ਭਾਈ। ਦਸ਼ਾ ਬੁਰੀ ਹੋਵੇ ਕੌਮਾਂ ਸਾਰੀਆਂ ਦੀ ਦੁਧ ਘਿਓ ਦਾ ਮਿਲੂ ਨਾ ਹਾਰ ਭਾਈ। ਹੋਰ ਕਿਸੇ ਨੂੰ ਦੋਸ਼ ਨਾ ਰੱਖ ਜਿੰਨਾ ਪਾਪੀ ਤੁਰਕ ਦਿੰਦੇ ਗਊਆਂ ਮਾਰ ਭਾਈ। ਐਸੀ ਜਗਾ ਪਵਿਤ੍ਰ ਹੈ ਸਤਿਗੁਰਾਂ ਦੀ ਸਾਰੀ ਭੂਮਿ ਕਾ ਅਪਰ ਅਪਾਰ ਭਾਈ। ਏਥੇ ਜ਼ੁਲਮ ਭਾਰਾ ਗਊ ਘਾਤ

Sri Satguru Jagjit Singh Ji eLibrary NamdhariElibrary@gmail.com

ਵਾਲਾ ਹੋਵੇ ਝੱਲ ਨਾਂ ਅਸੀ ਲਚਾਰ ਭਾਈ। ਮਰੀਏ ਆਪ ਜਾਂ ਉਨਾਂ ਨੂੰ ਕਤਲ ਕਰੀਏ ਦੇਈਏ ਜ਼ਿੰਦਗੀ ਆਪਣੀ ਵਾਰ ਭਾਈ। ਭਾਂਡਾ ਗੰਦਕੀ ਦਾ ਮਲ ਮੂਤ ਭਰਿਆ ਭੰਨੋ ਜਾਇਕੇ ਤੁਰਕ ਦੇ ਵਾਰ ਭਾਈ। ਪੰਜਾਂ ਤੱਤਾਂ ਦਾ ਪਿੰਜਰਾ ਛੱਡਦੇਵੋ ਸੀਸ ਧਰਮ ਉਤੇ ਦਿਓ ਵਾਰ ਭਾਈ। ਏਤਾਂ ਜੱਗ ਸਰਾਂਏਂ ਮੁਸਾਫ਼ਰਾਂ ਦੀ ਏਥੇ ਰਹਿਣ ਦਾ ਨਹੀਂ ਕਰਾਰਭਾਈ। ਵਿਚ ਬੈਠ ਦਰਬਾਰ ਪ੍ਰੇਮੀਆਂ ਦੇ ਗੁਰਮਤਾ ਕੀਤਾ ਇਕੇ ਬਾਰ ਭਾਈ। ਕਾਲਾ ਸਿੰਘ ਏ ਕੱਲ ਨੂੰ ਕੰਮ ਕਰਨਾ ਅਗੋ ਕਰੇ ਜੇਹੜੀ ਕਰਨ ਹਾਰ ਭਾਈ ॥ ੯ ॥

ਸਿੰਘਾਂ ਨੇ ਕੜਾਹ ਪ੍ਰਸ਼ਾਦਿ ਕਰਕੇ ਹਵਨ ਕਰਨਾ
ਘਰ ਭਾਈ ਲਹਿਣਾ ਸਿੰਘ ਮਿਸਤ੍ਰੀ ਦੇ

ਓਥੋਂ ਉਠਕੇ ਸਿੰਘਾਂ ਅਰਾਮ ਕੀਤਾ ਬਜੇ ਦੋਕੁ ਦੇ ਕਰਨ ਇਸ਼ਨਾਨ ਵਾਰੀ। ਬਾਣੀ ਪੜ੍ਹਨ ਨਿਜਮੀ ਨਿਤਾਨੇਮ ਵਾਲੀ ਸਾਰਾ ਪੰਜ ਗ੍ਰੰਥ ਬਖਾਨ ਵਾਰੀ। ਘਰ ਜਾਇ ਲਹਿਣਾ ਸਿੰਘ ਮਿਸਤ੍ਰੀ ਦੇ ਪ੍ਰਸ਼ਾਦਿ ਦੀ ਦੇਗ ਸਜਾਨ ਵਾਰੀ। ਹਮਨ ਕਰਨ ਬਾਣੀ ਪੜ੍ਹਨ ਦਸਮ ਗੁਰ ਦੀ ਚੰਡੀਵਾਰ ਦਾ ਪਾਠ ਸੁਨਾਨ ਵਾਰੀ। ਹਥ ਜੋੜ ਸਿੰਘਾਂ ਅਰਦਾਸ ਕੀਤੀ ਪ੍ਰਸਾਦ ਦੀ ਦੇਗ ਵਰਤਾਨ ਵਾਰੀ। ਲੈਹਣਾ ਸਿੰਘ ਹੈ ਸੀ ਸੇਵਕ ਸਤਿਗੁਰੂ ਦਾ ਘਰ ਓਸਦੇ ਦਿਵਸ ਬਤਾਨ ਵਾਰੀ। ਕਾਲਾ ਸਿੰਘ ਜਦੋਂ ਤੀਜਾ ਪੈਹਰ ਹੋਇਆ ਘਰੋਂ ਉਠਕੇ ਬਾਹਰ ਨੂੰ ਜਾਨ ਵਾਰੀ ॥ ੧੦ ॥

ਵਾਕ ਕਵੀ

ਬਾਹਰ ਜਾਇ ਸਿੰਘਾਂ ਗੁਰਮਤਾ ਕੀਤਾ ਲੱਭ ਲਾਇ ਸੇ

ਪਾਸ ਹਥਿਆਰ ਬੇਲੀ। ਸ੍ਰੀ ਸਾਹਬ ਵੀਚਾਰਕੇ ਚਾਰ ਲਈਆਂ ਜੋੜੀ ਕਰਦੀਆਂ ਸੀ ਮਾਰ ਪਾਰ ਬੇਲੀ। ਸਾਰੇ ਸਿੰਘ ਤਿਆਰ ਹੋ ਖੜੇ ਹੋਏ ਸਤਿ ਸ੍ਰੀ ਅਕਾਲ ਫੁਕਾਰ ਬੇਲੀ। ਲਹਿਣਾਂ ਸਿੰਘ ਹੈ ਪੱਖੋ ਰਧਾਵਿਆਂ ਦਾ ਜਿਲਾ ਖਾਸ ਗੁਰਦਾਸ ਪੁਰ ਜ਼ਾਰ ਬੇਲੀ। ਬੀਹਲਾ ਸਿੰਘ ਦਾ ਪਿੰਡ ਸੀ ਨਾਰਲੀ ਜੋ ਇਲਾਕਾ ਵਿਚ ਲਹੌਰ ਉਚਾਰ ਬੇਲੀ। ਹਾਕਮ ਸਿੰਘ ਪਟਵਾਰੀ ਦਾ ਪਿੰਡ ਮੌੜੇ ਅਮ੍ਰਿਤਸਰ ਦਾ ਜਿਲਾ ਵਿਚਾਰ ਬੇਲੀ। ਫਤੇ ਸਿੰਘ ਸ਼ਹੀਦ ਦਾ ਖਾਸ ਰੈਹ ਣਾਂ ਅਮ੍ਰਿਤਸਰ ਜੀ ਵਿਚ ਪੁਕਾਰ ਬੇਲੀ। ਸੰਮਤ ਉਨੀ ਸੈ ਵਿਚ ਸਤਾਈ ਏ ਦੋ ਦਿਨ ਹਾੜ ਸੰਗਰਾਂਦ ਉਚਾਰ ਬੇਲੀ। ਬਾਰਾਂ ਬਜੇ ਦਾ ਰਾਤ ਦਾ ਵਕਤ ਹੋਇਆ ਕਰੀ ਖਾਲਸੇ ਨੇ ਏਹੋ ਕਾਰ ਬੇਲੀ। ਹਥ ਜੋੜ ਅਰਦਾਸ ਨੇ ਕਰਨ ਲਗੇ ਬਾਰਾਂ ਗੁਰਾਂ ਅਗੇ ਵਾਰ ਵਾਰ ਬੇਲੀ। ਹਮਰੀ ਕਰੋ ਦੇਕੇ ਹਾਥ ਆਪ ਰੱਛਾ ਏਹੋ ਸ਼ਬਦ ਪੜਦੇ ਨਾਲ ਪਿਆਰ ਬੇਲੀ। ਕਮਰ ਕਸੇ ਲਗਾਇਕੇ ਖੜੇ ਹੋਏ ਸਿੰਘ ਹੋਇਕੇ ਤਿਆਰ ਬਰ ਤਿਆਰ ਬੇਲੀ। ਵਖਤ ਆਏ ਗਿਆ ਬਾਰਾਂ ਬਜੇ ਵਾਲਾ ਕਰਦੇ ਗੁਰਾਂ ਦਾ ਨਾਮ ਉਚਾਰ ਬੇਲੀ। ਨਾਨਕ ਗੁਰੂ ਅੰਗਦ ਅਮਰਦਾਸ ਗੁਰੂ ਜੋ ਰਾਮਦਾਸ ਗੁਰੂ ਹੈ ਕਰਨਹਾਰ ਬੇਲੀ। ਅਰ ਜਨ ਗੁਰੂ ਸ਼ਾਹੀ ਬੇੜਾ ਗਰਕ ਕੀਤਾ ਹਰਿਗੋਬਿੰਦ ਗੁਰ ਫੜੀ ਤਲਵਾਰ ਬੇਲੀ। ਹਰੀਰਾਇ ਹਰਿਕ੍ਰਿਸ਼ਨ ਦਾ ਦਰਸ ਕਰੀਏ ਦੁਖ ਹੋਣਗੇ ਦੂਰ ਅਜਾਰ ਬੇਲੀ। ਨੌਂਮੇ ਗੁਰੂ ਜੀ ਸੀਸ ਲਗਾਏ ਦਿੱਲੀ ਕੀਤੇ ਤੁਰਕ ਸਮੁੰਦ੍ਰੋਂ ਪਾਰ ਬੇਲੀ। ਦਸਮ ਗੁਰੂ ਜੀ

Sri Satguru Jagjit Singh Ji eLibrary NamdhariElibrary@gmail.com

ਹੋਈਂ ਸਹਾਇ ਸਾਨੂੰ ਤੇਰੇ ਬਾਝ ਹਾਂ ਅਸੀਂ ਲਚਾਰ ਬੇਲੀ। ਬਾਲਕਸਿੰਘ ਬਾਬਾ ਗੁਰੂ ਗਿਆਰਵੇਂ ਜੀ ਲਈਂ ਆਜਜਾਂਦੀ ਆਕੇ ਸਾਰ ਬੇਲੀ। ਰਾਮਸਿੰਘ ਸਤਿਗੁਰ ਅੰਗ ਸੰਗ ਸਾਡੇ ਤੇਰੇ ਨਾਮ ਦਾ ਰਹੇ ਅਧਾਰ ਬੇਲੀ। ਗੁਰੂ ਗ੍ਰੰਥ ਤੇ ਪੰਥਦੇ ਪਿਆਰਿਓ ਜੀ ਫਤੇ ਵਾਹਿਗੁਰੂ ਕਹਿਣ ਉਚਾਰ ਬੇਲੀ। ਫੜੇ ਜਾਈਏ ਨਾ ਅਸਾਂ ਦਾ ਪਤਾ ਲੱਗੇ ਏਹੋ ਮੰਗ ਸਾਡੀ ਵਾਰ ਵਾਰ ਬੇਲੀ। ਕਾਰਨ ਗਊਆਂਦੇ ਬੇਨਤੀ ਆਜਜ਼ਾਂ ਦੀ ਕਰੀਂ ਭਲਾ ਤੂੰਹੀ ਕਰਨ ਹਾਰ ਬੇਲੀ। ਕਾਲਾ ਸਿੰਘ ਦੁਵਾਜੇ ਲਹੌਰ ਵਾਲੇ ਕਰੀ ਸਿੰਘਾਂਨੇ ਏਹੋ ਪੁਕਾਰ ਬੇਲੀ॥੧੧॥

### ਸਿੰਘਾਂਨੇ ਹੱਮਲਾ ਕਰਕੇ ਕਸਾਈਆਂਨੂੰ ਕਤਲ ਕਰਨਾ

ਬਾਰਾਂ ਬਜੇ ਦਾ ਵਖਤ ਸੀ ਖਾਸ ਪੂਰਾ ਜਦੋਂ ਸਿੰਘ ਪਏ ਗੱਜਕੇ ਆਨ ਯਾਰੋ। ਮਾਰਨ ਵਾਸਤੇ ਗਊਆਂ ਜੋ ਬੰਨੀਆਂ ਸੀ ਰੱਸੇ ਓਨਾਂ ਦੇ ਗਲੋਂ ਲਹਾਨ ਯਾਰੋ। ਏਸ ਬਾਤ ਦੀ ਕਿਸੇਨੂੰ ਖਬਰ ਨਾਸੀ ਸੁੱਤੇ ਪਏ ਬੁੱਚੜ ਲੰਮੀ ਤਾਨ ਯਾਰੋ। ਕੂਚੇ ਜਾਏ ਕਸਾਈਆਂ ਦੇ ਕਰਨ ਹੱਲਾ ਇਕੇ ਵਾਰ ਜਾਕੇ ਘੇਰ ਪਾਨ ਯਾਰੋ। ਗੁਸੇ ਹੋਇ ਤਲਵਾਰਾਂ ਨੇ ਕੱਢ ਲਈਆਂ ਵਾਂਗ ਬਿਜਲੀਆਂ ਦੇ ਚਮਕਾਨ ਯਾਰੋ। ਸਿੰਘ ਕਹਿਣ ਪੁਕਾਰਕੇ ਬੁੱਚੜਾਂ ਨੂੰ ਖਬਰਦਾਰ ਹੋਣਾ ਬੇਈਮਾਨ ਯਾਰੋ। ਮਾਰ ਵੱਡ ਕਸਾਈਆਂ ਨੂੰ ਕਤਲ ਕੀਤਾ ਮੂਰੇ ਆ ਗਿਆ ਦਿਤਾ ਨਾ ਜਾਨ ਯਾਰੋ। ਉਠੇ ਜਾਗ ਬਹੁਤਾਪਿਆ ਆਣ ਰੌਲਾ ਦੇਖ ਸਿੰਘਾਂਨੂੰ ਹੋਣ ਹੈਰਾਨ ਯਾਰੋ। ਉਭੜਵਾਹੇ ਭਜੇ ਕਈ ਮੰਜਿਆਂ ਤੋਂ ਲੱਗੇ ਆਪਣੀ ਜਾਨ ਬਚਾਨ

ਯਾਰੋ । ਇਕੋ ਵਾਰ ਹਮਲਾ ਕੀਤਾ ਖਾਲਸੇ ਨੇ ਬੁੱਚੜ ਕੌਮਦਾ ਚੱਕੋ ਨਿਸ਼ਾਨ ਯਾਰੋ । ਜਿਵੇਂ ਪਿਆ ਬਘਜਾੜ ਹੈ ਈਜੜਾਂ ਨੂੰ ਤਿਵੇਂ ਸਿੰਘ ਪਾਵਨ ਘਮਸਾਨ ਯਾਰੋ । ਕੂੰਜਾਂ ਸੁਤੀਆਂ ਉਤੇ ਜਿਉਂ ਬਾਜ ਪੈਂਦਾ ਰੈਨ ਮੁੰਡੇ ਭੀ ਲੱਗੇ ਕਲ ਲਾਨ ਯਾਰੋ। ਲੱਭੇ ਰਾਹ ਨਾ ਕਿਤੇ ਨੂੰ ਨੱਠ ਜਾਈਏ ਕਈ ਡਿਗ ਕੇ ਲੱਤਾਂ ਭਨਾਨ ਯਾਰੋ । ਕਈ ਮੰਜੀਆਂ ਦੇ ਹੇਠ ਲੁਕੇ ਪਾਪੀ ਕਈ ਚੋਰ ਤੇ ਚੋਰ ਬਡਾਣ ਯਾਰੋ। ਕਈ ਡਿੱਗੇ ਉਭੜਵਾਹੇ ਕੋਠਿਆਂ ਤੋਂ ਬਿਨਾਂ ਮੌਤ ਆਈ ਮਰਜਾਨ ਯਾਰੋ । ਮਾਂਵਾਂ ਛੱਡਕੇ ਨੱਠੀਆਂ ਪੁਤ੍ਰਾਂ ਨੂੰ ਮੋਹ ਜਿਗਰ ਦਾ ਤੁਰਤ ਭੁਲਾਨ ਯਾਰੋ। ਐਸਾ ਬਖਤ ਪਾਇਆ ਉਤੇ ਬੁਚੜਾਂ ਦੇ ਕੀਤੇ ਮਾਰ ਕੇ ਬਹੁਤ ਬਰਾਨ ਯਾਰੋ। ਕਾਲਾ ਸਿੰਘ ਹੋਇਆ ਹਰਨ ਖਾਲਸਾ ਜੀ ਬੈਠੇ ਘਰੀਂ ਰੋਵਣ ਮੁਸਲਮਾਨ ਯਾਰੋ ॥੧੨॥

ਵਾਕ ਕਵੀ

ਏਧਰ ਖਾਲਸਾ ਜੀ ਹਰਨ ਹੋਇਕੇ ਤੇ ਵਿਚ ਖਾਲਸੇ ਮਿਲ ਗਿਆ ਨਾਲ ਭਾਈ । ਦੱਬ ਦਿਤੇ ਹਥਿਆਰ ਸੇ ਵਕਤ ਓਸੇ ਕੋਈ ਕਰੇ ਨਾ ਆਣਕੇ ਭਾਲ ਭਾਈ । ਕੰਮ ਕ੍ਰਿਤ ਕਰਦੇ ਆਪੋ ਅਪਣੀ ਜੋ ਜਪਦੇ ਨਾਮ ਅਕਾਲ ਅਕਾਲ ਭਾਈ। ਓਧਰ ਪਤਾ ਲਗਾ ਗਵਰਨਮਿੰਟ ਤਾਂਈ ਦਿਤਾ ਬੁਚੜਾਂ ਦਾ ਕੋਮ ਗਾਲ ਭਾਈ। ਠਾਣੇਦਾਰ ਕਤਵਾਲ ਤੇ ਪੁਲਸ ਸਾਰੀ ਕਰਦੇ ਫਿਰਨ ਸਭੇ ਹਾਲ ਹਾਲ ਭਾਈ । ਲੱਗੇ ਪਤਾ ਨਾ ਫੜਨ ਪੁਜਾਰੀਆਂ ਨੂੰ ਸੋ ਭੀ ਮੁਕਰਦੇ ਜਾਨ ਕੰਗਾਲ ਭਾਈ। ਓੜਕ ਪਕੜਕੇ ਕਰੋ ਨਿਹੰਗ ਕਾਬੂ ਦੂਰੀ

Sri Satguru Jagjit Singh Ji eLibrary NamdhariElibrary@gmail.com

ਕਰਨ ਲਗੇ ਓਨਾਂ ਨਾਲ ਭਾਈ। ਫੌਜ ਲਾਬਲੀ ਪੁਲਸ ਦੇ ਵੱਸ ਪੈਗਈ ਪਈ ਕਰੇ ਅਕਾਲ ਅਕਾਲ ਭਾਈ। ਗੱਫੇ ਸੁਖਿਆਂਦੇ ਨਿਤ ਛਕਣ ਵਾਲੇ ਹੋਇ ਗਏ ਸੇ ਹਾਲੋਂ ਬੇਹਾਲ ਭਾਈ । ਅੱਗੋਂ ਦੇਣ ਜਵਾਬ ਪ੍ਰੇਮ ਵਾਲਾ ਸਾਨੂੰ ਛੱਡਿਓ ਹੋਇਕੇ ਦਿਆਲ ਭਾਈ। ਅਸੀਂ ਕਤਲ ਦਾ ਕੰਮ ਨਾ ਕਦੇ ਕਰੀਏ ਫੋਕੇ ਛੱਡੀਏ ਟਾਲਾਂ ਦੇ ਟਾਲ ਭਾਈ।ਅੱਗੋਂ ਪੁਲਸਨੇ ਹੱਥ ਦਿਖਾਲ ਦਿਤੇ ਮਾਰ ਕੁਟਕੇ ਕਰੇ ਨਢਾਲ ਭਾਈ। ਕਈ ਵਾਰ ਹੋਈਆਂ ਰੇਵ ਕਾਰੀਆਂ ਸੀ ਲੱਗੇ ਪਤਾ ਨਾ ਕੰਮ ਮੁਹਾਲ ਭਾਈ। ਕਾਲਾ ਸਿੰਘ ਏਵੇਂ ਕਿਵੇਂ ਕਰ ਦਿਆਂ ਨੂੰ ਚੜਗਿਆ ਅਠਾਈਆ ਸਾਲ ਭਾਈ ॥ ੧੩ ॥

## ਸਿੰਘਾਂਨੇ ਸਤਿਗੁਰਾਂ ਦੇ ਦਰਸਨ ਕਰਨ ਨੂੰ ਭੈਣੀਸਾਹਿਬ ਜੀ ਜਾਣਾ

ਏਦਰ ਸਤਿਗੁਰੂ ਸੱਚੇ ਦੇ ਦਰਸ ਖਾਤ੍ਰ ਭੈਣੀ ਸਹਿਬ ਔਂਦੇ ਸਿੰਘ ਧਾਕੇਜੀ। ਝੱਟ ਪੱਟ ਪਹੁਚੇ ਭੈਣੀ ਸਾਹਿਬ ਅੰਦਰ ਖੁਸ਼ੀ ਬਹੁਤ ਹੋਈ ਦਰਸ਼ਨ ਪਾਕੇ ਜੀ। ਸਤਿਗੁਰ ਬੈਠੇ ਸੇ ਆਪ ਦੀਵਾਨ ਲਾਕੇ ਕਰੀ ਬੰਦਨਾ ਸੀਸ ਨਵਾਕੇ ਜੀ। ਬੈਠ ਗਏ ਦੀਵਾਨ ਦੇ ਵਿਚ ਚਾਰੇ ਵਾਹਿਗੁਰੂ ਦੀ ਫਤੇ ਗਜਾਕੇ ਜੀ। ਲੈਹਿਣਾ ਸਿੰਘ ਬਹੀਲ ਸਿੰਘ ਫਤੇਸਿੰਘ ਜੀ ਹਾਕਮ ਸਿੰਘ ਬੇਠਾ ਪਾਸ ਆਕੇਜੀ। ਦਰਸਨ ਕਰਦਿਆਂ ਚਿਤ ਨੂੰ ਸਾਂਤ ਆਈ ਭਜਨ ਕਰਨ ਜੋ ਰਸਨ ਹਲਾਕੇ ਜੀ। ਤਨੇ ਮਨ ਤੇ ਧਨ ਲਾ ਕਰਨ ਸੇਵਾ ਭੇਟਾ ਨਗਦ ਹਜਰ ਬਣਾਕੇ ਜੀ। ਸਤਿਗੁਰ ਹੱਸਕੇ ਦੇਖਦੇ ਵੱਲ ਓਨਾਂ ਮੂੰਹੋਂ

ਆਖਦੇ ਬਚਨ ਸੁਣਾਕੇ ਜੀ। ਲੈਹਣਾ ਸਿੰਘ ਬੀਲਾ ਸਿੰਘ ਆਓ ਭਾਈ ਦੱਸੋ ਹਾਲ ਹਵਾਲ ਬਤਾਕੇ ਜੀ। ਰਾਜੀ ਖੁਸ਼ੀ ਹੋ ਸੰਗਦੇ ਹੋਰ ਸਾਥੀ ਦੱਸੋ ਹਾਲ ਸਾਰਾ ਸਮਝਾਕੇ ਜੀ। ਕਾਲਾ ਸਿੰਘ ਏਪੁਛਿਆ ਸਤਿਗੁਰਾਂ ਨੇ ਸਿੰਘ ਦੱਸ ਦੇ ਹਾਲ ਸੁਣਾਕੇ ਜੀ ॥ ੧੪ ॥

ਸਿੰਘਾਂਨੇ ਕਤਲ ਦਾ ਹਵਾਲ ਸਤਿਗੁਰਾਂ ਨੂੰ ਸੁਣੌਣਾ

ਸਿੰਘ ਦੱਸਦੇ ਗੁਰੂਜੀ ਸੁਣਨ ਲੱਗੇ ਅਸੀਂ ਕੀਤਾ ਹੈ ਕੰਮ ਅਪਾਰ ਸਤਿਗੁਰ। ਅੰਮ੍ਰਿਤਸਰ ਜੇੜੇ ਬੁੱਚੜ ਗਊ ਘਾਤੀ ਅਸੀਂ ਲਈਹੈ ਉਨਾਂਦੀ ਸਾਰ ਸਤਿਗੁਰ। ਬਾਰਾਂਬਜੇ ਦੇ ਰਾਤਨੂੰ ਕਤਲ ਕੀਤੀ ਹਥਫੜੀਸੀ ਆਪ ਤਲਵਾਰ ਸਤਿਗੁਰ। ਰੌਲਾ ਪੈਗਿਆ ਸੀ ਸਾਰੇਸ਼ਹਿਰ ਅੰਦਰ ਅਸੀਂਬੁਚੜਾਂ ਨੂੰ ਦਿੱਤਾ ਮਾਰ ਸਤਿਗੁਰ। ਕੂੰਜਾਂ ਸੁੱਤੀਆਂ ਉਤੇਜਿਉਂ ਬਾਜ ਪੈਂਦਾ ਅਸੀਂ ਪਏ ਸੇ ਆਪ ਲਲਕਾਰ ਸਤਿਗੁਰ। ਸੱਥਰ ਲਾਇ ਦਿਤਾ ਪਾਪੀ ਬੁੱਚੜਾਂਦਾ ਕਰੇ ਭੇਟ ਤਲਵਾਰ ਦੀ ਧਾਰ ਸਤਿਗੁਰ। ਅਸੀਂ ਭੱਜਕੇਤੁਰਤ ਅਲੱਗ ਆਏ ਕਰੀ ਆਣ ਕੇ ਕੰਮ ਤੇ ਕਾਰ ਸਤਿਗੁਰ। ਸਾਨੂੰ ਕਿਸੇਨਾ ਆਣਕੇ ਪੁੱਛਿਆ ਸੀ ਅਸੀਂ ਦਿਤੀ ਨਾ ਕਿਸੇਨੂੰ ਸਾਰਸਤਿਗੁਰ। ਪਿੱਛੋਂ ਪੁਲਸ ਨੇ ਆਣਕੇ ਜੋਰਦਿਤਾ ਫਿਰੇ ਦੇਖਦਾ ਜੋ ਠਾਂਣੇਦਾਰ ਸਤਿਗੁਰ। ਫੜ ਲਏ ਪੁਜਾਰੀ ਕੜਾਹ ਖਾਣੇ ਸੋ ਭੀ ਰੋਂਣ ਉੱਚੀ ਧਾਹਾਂ ਮਾਰ ਸਤਿਗੁਰ। ਉਹ ਬੀ ਛੱਡਕੇ ਫੇਰ ਨਿਹੰਗ ਪਕੜੇ ਪਈ ਉਨਾਂ ਉਤੇ ਭਾਰੀ ਮਾਰ ਸਤਿਗੁਰ। ਸੁੱਖਾ ਪੀਣ ਕੜਾਹ ਦੇ ਲੈਂਦਡ ਗੱਫੇ ਹੋਇ ਕੈਦ ਦੇ ਵਿਚ ਲਾਚਾਰ, ਸਤਿ

ਗੁਰ। ਹੋਇ ਗਿਆ ਸਤਾਈਆ ਸਾਲ ਪੂਰਾ ਅਜੇ ਮੁੱਕੀ ਨਾ ਰੌਲੇ ਦੀ ਕਾਰ ਸਤਿਗੁਰ। ਸੌਂਣ ਬੀਤਿਆ ਸਾਲ ਅਠਾਈਏ ਦਾ ਅਸੀਂ ਆਏ ਹਾਂ ਕਰਨ ਦੀਦਾਰ ਸਤਿਗੁਰ। ਸਾਨੂੰ ਬਖਸ਼ਣਾ ਸਤਿਗੁਰਾ ਪੂਰਿਆ ਜੀ ਹੋਵੇ ਤੁਸਾਂ ਦੇ ਨਾਲ ਪਿਆਰ ਸਤਿਗੁਰ। ਕਾਲਾ ਸਿੰਘ ਏਹ ਮੰਗ ਹਮੇਸ ਸਾਡੀ ਤੇਰੇ ਨਾਮ ਦਾ ਰਹੇ ਅਧਾਰ ਸਤਿਗੁਰ ॥ ੧੫ ॥

### ਸਤਿਗੁਰਾਂ ਨੇ ਸੁਣਕੇ ਹਵਾਲ ਕਤਲਦਾ ਸਿੰਘਾਂਨੂੰ ਮੋੜਨਾ ਕਿ ਜਾਕੇ ਨਿਹੰਗਾਂ ਸਿੰਘਾਂ ਨੂੰ ਛੁਡਾਇ ਦੇਵੋ

ਸੁਣਦੇ ਸਾਰ ਦਿੱਤਾ ਹੁਕਮ ਸਤਿਗੁਰਾਂ ਨੇ ਸ੍ਰੀ ਆਪ ਮੁਖ ਵਾਕ ਉਚਾਰ ਭਾਈ। ਛੇਤੀ ਛੱਕੋ ਪ੍ਰਸ਼ਾਦ ਨਾ ਡੇਰ ਲਾਵੋ ਚਾਰੇ ਹੋਵੋ ਤਿਆਰ ਬਰ ਤਿਆਰ ਭਾਈ। ਕਤਲ ਆਪਣੀ ਆਪ ਸਬੂਤ ਕਰਨੀ ਪੌਣਾ ਫਰਕ ਨਾਂ ਵਿਚ ਕਰਾਰ ਭਾਈ। ਜਾਕੇ ਸਿੰਘ ਨਿਹੰਗ ਛੁਡਾਏ ਦੇਵੋ ਕਿਤੇ ਦੇਣ ਨਾ ਓਨਾਂਨੂੰ ਮਾਰਭਾਈ। ਫਲਤੁਸਾਂਦਾ ਤੁਸਾਂਦੇ ਹੱਥ ਆਵੇਲੈਜਾਣ ਨਿਹੰਗ ਵਿਚਕਾਰ ਭਾਈ। ਖੇਤ ਪੱਕਿਆ ਵੱਢ ਜੇ ਹੋਰ ਲਵੇ ਆਵੇ ਕੁਝ ਨਾ ਹੱਥ ਕਸਾਰ ਭਾਈ। ਸੀਸ ਧਰਮ ਦੇ ਉਤੇ ਕੁਰਬਾਨ ਕਰਨਾ ਦੇਣੀ ਜਿੰਦਗੀ ਆਪਣੀ ਵਾਰ ਭਾਈ। ਏਸ ਦੇਹ ਨੂੰ ਜਾਣਕੇ ਸਿਰਫ ਝੂਠੀ ਓੜਕ ਵਿਣਸਣੀ ਹੈ ਇਕ ਵਾਰ ਭਾਈ। ਭਾਂਡਾ ਗੰਦਕੀ ਦਾ ਮਲ ਮੂਤ ਭਰਿਆ ਭੰਨੋਂ ਜਾਇਕੇ ਤੁਰਕਦੇ ਬਾਰ ਭਾਈ। ਪੰਜਾਂ ਤੱਤਾਂਦਾ ਪਿੰਜਰਾ ਕਰੋ ਖਾਲੀ ਬੋੜਾ ਏਸਦੇ ਨਾਲ ਪਿਆਰ ਭਾਈ। ਭਾਣਾ ਮੰਨ ਲੈਣਾ ਸਿਰਤੇ ਵਾਹਿਗੁਰੂ ਦਾ ਸਾਡਾ ਹੁਕਮ ਏਹੋ ਵਾਰ

ਵਾਰ ਭਾਈ। ਜੱਗ ਜਾਣ ਸਰਾਇ ਮੁਸਾਫਰਾਂ ਦੀ ਦੇਣੇ ਹੱਸਕੇ ਸੀਸ ਨੇ ਵਾਰ ਭਾਈ। ਦੁਖ ਪੀੜਤੇ ਚਿਤ ਅਡੋਲ ਥੋੜਾ ਕਰੋ ਜਾਇ ਸ਼ਹੀਦਾਂ ਦੀ ਕਾਰ ਭਾਈ। ਮੇਰੇ ਜਦੋਂ ਦੀਦਾਰ ਨੂੰ ਤੁਸੀ ਚਾਹੋਂ ਥੋੜੇ ਪਾਸ ਹਾਜਰ ਉਸੇ ਬਾਰ ਭਾਈ। ਕਾਲਾ ਸਿੰਘ ਦਿੱਤਾ ਹੁਕਮ ਸਤਿਗੁਰਾਂਨੇ ਤੁਰਦੇ ਸਿੰਘ ਨੇ ਅਰਜ ਗੁਜਾਰ ਭਾਈ ॥ ੧੬ ॥

ਸਿੰਘਾਂਨੇ ਬੇਨਤੀ ਕਰਨੀ ਸਤਿਗੁਰਾਂ ਪਾਸ ਹੱਥ ਜੋੜਕੇ ਚੌਹਾਂਨੇ ॥

ਹੱਥ ਜੋੜਕੇ ਚਰਨਾ ਤੇ ਡਿਗੇ ਚਾਰੇ ਸਾਨੂੰ ਲਾਏ ਦੇਵੀਂ ਕਿਸੇ ਪਾਰ ਸਤਿਗੁਰ। ਤੁਸੀ ਬਾਰਮਾਂ ਰੂਪਹੋ ਬਖਸ਼ ਦੇਵੋ ਜਨਮ ਮਰਨ ਥੋਂ ਕਰਿ ਦੇਓ ਪਾਰ ਸਤਿਗੁਰ। ਭਵੀਏ ਫੇਰਨਾਂ ਵਿਚ ਚੁਰਾਸੀਆਂ ਦੇ ਬੀਜ ਵਾਸ਼ਨਾ ਦਾ ਕਟੋ ਭਾਰ ਸਤਿਗੁਰ। ਲਏ ਚਾੜ ਜਹਾਜ ਤੈਂ ਆਪਣੇ ਤੇ ਸੱਚਾ ਮਿਲ ਗਿਆ ਤੂੰ ਠੇਕੇਦਾਰ ਸਤਿਗੁਰ। ਅੰਗ ਸੰਗ ਸਾਡੇ ਤੁਸੀਂ ਆਪ ਰੈਹਿਣਾ ਤੇਰੇ ਬਾਝ ਹਾਂ ਅਸੀਂ ਲਚਾਰ ਸਤਿਗੁਰ। ਭੈ ਮੌਤਦਾ ਅਸਾਂ ਨਾ ਪਾਸ ਆਵੇ ਤੇਰੇ ਨਾਮਦਾ ਰਹੇ ਅਧਾਰ ਸਤਿਗੁਰ। ਕਾਲਾਸਿੰਘ ਚਰਨਾ ਉਪਰ ਸੀਸ ਧਰਕੇ ਫਤੇ ਵਾਹਿਗੁਰੂ ਦੇਣ ਉਚਾਰ ਸਤਿਗੁਰ ॥ ੧੭ ॥ ਵਾਕ ਕਵੀ

ਤੁਰਦੀ ਵਾਰ ਸਿੰਘਾਂ ਹੱਥ ਜੋੜ ਦੋਵੇਂ ਪੱਲਾ ਪਾਏ ਗਲ ਸੀਸ ਨਿਵਾਂਵਦੇ ਜੀ। ਚਰਨ ਚੁੱਮਦੇ ਨੇ ਸਿੰਘਾਂ ਸਾਰਿਆਂ ਦੇ ਜਾਂਦੀ ਵਾਰ ਦੀ ਫਤੇ ਗਜਾਂਵਦੇ ਜੀ। ਘੁੱਟ ਘੁਟਕੇ ਜੱਫੀਆਂ ਗਲੀਂ ਪੌਂਦੇ ਰੋਇ ਰੋਇਕੇ ਪਿਆਰ ਵਧਾਂਵਦੇ ਜੀ। ਸਤਿ

Sri Satguru Jagjit Singh Ji eLibrary NamdhariElibrary@gmail.com

ਗੁਰ ਆਖਦੇ ਅੰਗਮੈਂ ਸੰਗ ਥੋੜੇ ਕਰੋਯਾਦ ਅਸੀਂ ਪਾਸ ਆਂ
ਵਦੇ ਜੀ। ਹੁਕਮ ਮੰਨਕੇ ਸਿੰਘ ਨੇ ਵਿਦਾ ਹੋਇ ਦੂਰ ਜਾਇਕੇ
ਸੀਸ ਨਵਾਂਵਦੇ ਜੀ । ਤੀਜੇ ਰੋਜ ਜਾਕੇ ਅੰਮ੍ਰਿਤਸਰ ਪਹੁੰਚੇ
ਦਰਸ਼ਨ ਪਾਇ ਇਸ਼ਨਾਨ ਕਰਾਂਵਦੇ ਜੀ। ਜਥਾ ਜੋਗਕੀਤੀ
ਭੇਟਾ ਗੁਰੂ ਦੁਆਰੀਂ ਆਕੇ ਵਾਹਿਗੁਰੂ ਨਾਮ ਧਿਆਂਵਦੇ
ਜੀ। ਵਿੱਚ ਬੈਠ ਦਰਬਾਰ ਦੇ ਪੜਨ ਬਾਣੀ ਨਿਤਨੇਮ ਵਿਚ
ਫਰਕ ਨਾ ਪਾਂਵਦੇ ਜੀ। ਓਥੋਂ ਉਠਕੇ ਸ਼ਹਿਰ ਦੇ ਵਿਚ
ਆਏ ਲੰਗਰ ਕਰਨ ਦੀ ਭੋਲ ਬਣਾਂਵਦੇ ਜੀ । ਘਰ ਜਾਇ
ਲੈਹਿਣਾਂ ਸਿੰਘ ਮਿਸਤ੍ਰੀ ਦੇ ਗਫੇ ਖੁਸ਼ੀ ਦੇ ਨਾਲ ਲਗਾਂਵਦੇ
ਜੀ। ਕਾਲ਼ਾ ਸਿੰਘ ਓਥੋਂ ਫੇਰ ਤਿਆਰ ਹੋਕੇ ਸਿੰਘ ਵਿਚ
ਕਤਵਾਲ਼ੀ ਦੇ ਜਾਂਵਦੇ ਜੀ ॥੧੮॥

## ਸਿੰਘਾਂ ਨਾਮ ਧਾਰੀਆਂਨੇ ਨਿਹੰਗਾਂ ਸਿੰਘਾਂ ਨੂੰ ਫਾਹੇ ਦੇਣ ਤੇ ਛੁਡਾ ਦੇਣਾ ਤੇ ਆਪ ਅਕਵਾਲ਼ੀ ਹੋਣਾ

ਲਿਆ ਸੱਦ ਕਤਵਾਲ਼ੀ ਦੇ ਹਾਕਮਾਂ ਨੂੰ ਠਾਣੇਦਾਰ
ਤੇ ਪੁਲਸ ਜਮਦੂਤ ਸਾਰੇ। ਚਾਰੇ ਸਿੰਘ ਪੁਕਾਰ ਕੇ ਕਹਿਣ
ਲਗੇ ਦਿਓ ਛੱਡ ਨਿਹੰਗ ਅਵਧੂਤ ਸਾਰੇ । ਇਨਾਂ ਨਹੀਂ
ਗਰੀਬਾਂ ਨੇ ਕੁਝ ਕੀਤਾ ਦੁਖ ਦਿਓ ਨਾ ਇਨਾਂ ਕਸੂਤ
ਸਾਰੇ । ਮੰਗ ਖਾਇਕੇ ਸੁਖੇ ਦੇ ਲੈਣ ਰਗੜੇ ਛਾਂਮੇਂ ਘੋਟ
ਦੇ ਨਿੰਮ ਜਾਂ ਤੂਤ ਸਾਰੇ । ਅਸੀਂ ਕਤਲ ਕੀਤਾ ਇਨਾਂ
ਬੁਚੜਾਂ ਨੂੰ ਦਿੰਦੇ ਆਪਣੇ ਖੋਲ ਸਬੂਤ ਸਾਰੇ।ਬਾਰਾਂ ਬਜੇਸੰਗ
ਚੰਦ ਦੀ ਰਾਤ ਹਾੜੋਂ ਕੀਤੇਬੂਚੜਾਂ ਦੇ ਕੰਮ ਊਤ ਸਾਰੇ। ਏਹੋ
ਸੁਨੀ ਸੀ ਸਿੰਘਾਂਦੇ ਗੱਲ ਮੂੰਹੋਂ ਹੋਏਗਿਰਦ ਸੇ ਪੁਲਸਦੇਭੂਤ

ਸਾਰੇ । ਕਾਲਾ ਸਿੰਘ ਨਿਹੰਗਾਂ ਨੂੰ ਛੰਡ ਦੇਵੇ ਦਿੰਦੇ ਆਪਣਾ ਸਿੰਘ ਸਬੂਤ ਸਾਰੇ ॥ ੧੯ ॥

## ਸਿੰਘਾਂਦੀ ਸਚਾਈ ਸੁਨਕੇ ਪੁਲਸਦੇ ਹਾਕਮਾਂ ਨੇ ਹੈਰਾਨ ਹੋਣਾ

ਸੁਣੀ ਗੱਲ ਜਾਂ ਪੁਲਸਦੇ ਹਾਕਮਾਂ ਨੇ ਸਾਨੂੰ ਕੀਤਾ ਹੈ ਤੁਸੀ ਹੈਰਾਨ ਬਾਬਾ । ਧੰਨ ਤੁਸੀਂ ਹੋਂ ਧੰਨ ਹੈ ਗੁਰੂ ਥੋਡਾ ਜਿਨਾਂ ਅੰਮ੍ਰਿਤ ਕਰਾਇਆ ਹੈ ਪਾਨ ਬਾਬਾ । ਭਜਨ ਆਪਣਾ ਦੱਸਕੇ ਕੰਨ ਬਾਣੀਂ ਕੀਤਾ ਤੁਸਾਂ ਨੂੰ ਆਪ ਸਮਾਨ ਬਾਬਾ । ਆਪੇ ਆਪ ਸਾਰੇ ਤੁਸੀਂ ਰੰਦ ਖੋਲੇ ਕਰੀ ਜਰਾ ਨ ਪਿਆਰੀ ਹੈ ਜਾਨ ਬਾਬਾ । ਹਾਕਮ ਪੁਲਸ ਦੇ ਚਰਨਾਂ ਦੇ ਡਿਗੇ ਉਪਰ ਤੁਸੀਂ ਸੰਤ ਦਿਸਦੇ ਮੇਹਰ ਵਾਨ ਬਾਬਾ । ਸਾਨੂੰ ਸੁਭਾਨਾਂ ਸ਼ੱਕ ਹੈ ਤੁਸਾਂ ਉਪਰ ਤੁਸੀਂ ਖਾਸ ਈਸ਼ਰ ਭਗਵਾ ਨ ਬਾਬਾ । ਹੱਥਕੜੀ ਨਾ ਤੁਸਾਂ ਦੇ ਕਦੇ ਲਾਈਏ ਸਾਨੂੰ ਕ-ਸਮ ਹੈ ਧਰਮ ਈਮਾਨ ਬਾਬਾ । ਛੱਡ ਦਿਤਾ ਨਿਹੰਗਾਂ ਨੂੰ ਵਖਤ ਓਸੇ ਜਦੋਂ ਤੁਸਾਂ ਦੀ ਸੁਣੀ ਜਵਾਨ ਬਾਬਾ । ਤੁਸੀਂ ਜਿਮੀਂ ਅਸਮਾਨ ਦੇ ਥੰਮ ਹੋਜੀ ਸਚੇ ਆਣਕੇ ਦਿਤੇ ਬਿਆ ਨ ਬਾਬਾ । ਆਦਿ ਅੰਤ ਤੇ ਸਿੰਘ ਉਪਕਾਰ ਕਰਦੇ ਸੇਵਕ ਸਤਿਗੁਰੂ ਦੇ ਮੇਹਰਵਾਨ ਬਾਬਾ । ਦਿਤੇ ਸਿੰਘ ਨਿਹੰਗ ਛੁਡਾਏ ਤੁਸੀ ਕੀਤੀ ਆਪਣੀ ਜਾਨ ਕੁਰਬਾਨ ਬਾਬਾ । ਐਸਾ ਹੋਰ ਨਾ ਕੋਈ ਜਹਾਂਨ ਅੰਦਰ ਜੇੜਾ ਆਪਣੇ ਤਜੇ ਪਰਾਨ ਬਾਬਾ । ਕਾਲਾਸਿੰਘ ਰਾਮ ਸਿੰਘਹੈ ਧੰਨ ਸਤਿਗੁਰ ਜੀਦੇ ਸਿੰਘ ਬਣਗਏ ਤੁਸੀਂ ਆਨ ਬਾਬਾ ॥ ੨੦ ॥

Sri Satguru Jagjit Singh Ji eLibrary NamdhariElibrary@gmail.com

## ਸਿੰਘਾਂ ਨੇ ਸੱਚਾ ਬਿਆਨ ਦੇਣਾ ਪੁਲਸ ਪਾਸ

ਸਿੰਘ ਆਖਦੇ ਸੱਚਾ ਹੈ ਗੁਰੂ ਸਾਡਾ ਜੀਨੇ ਅਸਾਂਨੂੰ ਸਿੰਘ ਬਣਾਇਆ ਸੀ। ਅਸੀਂ ਕਤਲ ਕਰਕੇ ਇਨਾਂ ਬੁੱਚੜਾਂ ਨੂੰ ਭੈਣੀ ਸਾਹਿਬ ਜਾ ਹਾਲ ਸੁਣਾਇਆ ਸੀ। ਜੋ ਕੁਛ ਬਰ ਤਿਆ ਦਸਿਆ ਸਤਿਗੁਰਾਂ ਨੂੰ ਵਿਚ ਭੇਦ ਨਾ ਕੁਝ ਰਖਾ-ਇਆ ਸੀ। ਸਾਨੂੰ ਹੁਕਮ ਦਿਤਾ ਪੂਰੇ ਸਤਿਗੁਰਾਂਨੇ ਸ੍ਰੀ ਆਪ ਮੁਖਵਾਕ ਅਲਾਇਆ ਸੀ। ਕਿਹਾ ਜਾਓ ਸ਼ਤਾਬੀ ਨ ਡੇਰ ਲਾਵੋ ਹੋਵੇ ਸੁਫਲ ਸਾਡਾ ਦਰਸ਼ਨ ਪਾਇਆ ਸੀ। ਜਾਕੇ ਸਿੰਘ ਨਿਹੰਗ ਛੁਡਾਏ ਦੇਵੋ ਮਾਰੇ ਜਾਣ ਨਾ ਏਹ ਫਰਮਾਇ ਸੀ।ਥੋੜੇ ਕਾਰਨੇ ਫੜੇ ਗਰੀਬ ਭਾਈ ਏਹੋ ਸਤਿਗੁਰਾਂ ਹੁਕਮ ਸੁਣਾਇਆ ਸੀ। ਹਥਕੜੀ ਪ੍ਰੇਮ ਦੀ ਲਾਇ ਸਾਡੇ ਕੱਕਾ ਕੜਾ ਬਾਹਾਂ ਵਿਚ ਪਾਇਆਸੀ। ਹੁਕਮ ਸਤਿਗੁਰਾਂ ਦੇ ਸਾਨੂੰ ਬੰਨਕੇ ਤੇ ਪਕੜ ਤੁਸਾਂ ਦੇ ਪਾਸ ਪੁਚਾਇਆ ਸੀ। ਕਾਲਾ ਸਿੰਘ ਕਰਲੋ ਜੋੜੀ ਤਬਾ ਥੋੜੀ ਸਿੰਘਾਂ ਖੋਲਕੇ ਹਾਲ ਸੁਣਾ ਇਆ ਸੀ ॥ ੨੧ ॥

## ਪੁਲਸ ਨੇ ਤਰੀਫ ਕਰਨੀ ਸਤਿਗੁਰਾਂ ਦੀ ਸਿੰਘਾਂ ਦੀ ਸਚਾਈ ਦੇਖਕੇ

ਪੁਲਸ ਆਖਦੀ ਧੰਨਹੋ ਧੰਨ ਤੁਸੀਂ ਧੰਨ ਸਤਿਗੁਰੂ ਹੈ ਕਰਨ ਹਾਰ ਬਾਬਾ। ਜੀਨੇ ਦਸਕੇ ਭਜਨ ਨੂੰ ਤੁਸਾਂ ਤਾਂਈ ਲਾਇਆ ਵਾਹਿਗੁਰੂ ਨਾਲ ਪਿਆਰ ਬਾਬਾ। ਭਰ ਦਿਤੀ ਸਚਾਈ ਹੈ ਤੁਸਾਂ ਤਾਈਂ ਕੀਤਾ ਝੂਠ ਸਮੁੰਦ੍ਰੋਂ ਪਾਰ ਬਾਬਾ। ਠਾਂਣੇਦਾਰ ਸਪਿੱਟਰ ਏ ਕਰਨ ਗਲਾਂ ਹਥ ਬੰਨ ਸਾਡੀ ਨਮਸਕਾਰ

Sri Satguru Jagjit Singh Ji eLibrary NamdhariElibrary@gmail.com

ਬਾਬਾ । ਵਡੇ ਅਦਬ ਅਦਾਬ ਦੇ ਨਾਲ ਕਹਿੰਦੇ ਹੋਵੇ ਹੁਕਮ ਕਰੀਏ ਕੇਹੜੀ ਕਾਰ ਬਾਬਾ । ਸ਼ਿਸ਼ਨ ਅਸਾਂ ਉਪਰ ਅਫ-ਸਰ ਹੋਰ ਹੈ ਸੀ ਸਭੇ ਓਸ ਨੀਚੇ ਠਾਣੇਦਾਰ ਬਾਬਾ । ਤੁਸੀਂ ਅਸੀਂ ਸਾਰੇ ਓਨਾਂ ਪਾਸ ਜਾਈਏ ਕਰੀਏ ਕਤਲ ਦੀ ਜਾਇ-ਕੇ ਸਾਰ ਬਾਬਾ । ਸਾਡਾ ਚਿੱਤ ਹੈ ਤੁਸਾਂ ਦਾ ਦਰਸ ਕਰੀਏ ਤੁਸੀਂ ਰੂਪ ਦਿਸਦੇ ਕਰਤਾਰ ਬਾਬਾ । ਕਾਲਾ ਸਿੰਘ ਕਾਨੂੰਨ ਦੇ ਵੱਸ ਅਸੀਂ ਕਰੀਏ ਤੁਸਾਂ ਦਾ ਸਦਾ ਦੀਦਾਰ ਬਾਬਾ ॥ ੨੨ ॥

ਵਾਕ ਕਵੀ

ਸਿੰਘ ਆਖਦੇ ਮੌਤ ਕੀ ਕਰੂ ਸਾਨੂੰ ਏਤਾਂ ਹੋਵਣੀ ਹੈ ਇਕ ਵਾਰ ਵਾਰੀ । ਏਤਾਂ ਜਗ ਸਰਾਏਂ ਮੁਸਾਫਰਾਂ ਦੀ ਏਥੇ ਔਣ ਤੇ ਜਾਣ ਹਜਾਰ ਵਾਰੀ । ਸੁਫਨਾ ਮੰਨ ਲੌ ਖਾਬ ਖਿ-ਆਲ ਵਾਲਾ ਏਥੇ ਰਹਿਣ ਦਾ ਨਹੀਂ ਕਰਾਰ ਵਾਰੀ । ਚਲੋ ਚੱਲੀਏ ਸ਼ਿਸ਼ਨ ਦੇ ਪਾਸ ਜਾਈਏ ਮੂਰੇ ਤੁਰੇ ਕੇਹੜਾ ਠਾਣੇ ਦਾਰ ਵਾਰੀ । ਪਿੱਛੇ ਪੁਲਸ ਮੂਰੇ ਅਫਸਰ ਸਭ ਹੋਏ ਗਏ ਪਹੁੰਚ ਕਚੈਹਰੀ ਦੇ ਵਾਰ ਵਾਰੀ । ਅੰਦਰ ਵੜਦਿਆਂ ਹਾਕ ਮਾਂ ਸਾਰਿਆਂ ਨੇ ਕਿਹਾ ਸ਼ਿਸ਼ਨ ਨੂੰ ਆਪ ਪੁਕਾਰ ਵਾਰੀ । ਜਿਨਾਂ ਕਤਲ ਕੀਤਾ ਏਨਾਂ ਬੁੱਚੜਾਂ ਨੂੰ ਗਏਆਇ ਆਪੇ ਹੋਕੇ ਤਿਆਰ ਵਾਰੀ । ਸਿੰਘ ਹੈਨ ਸਤਿਗੁਰ ਰਾਮ ਸਿੰਘ ਜੀ ਦੇ ਨਾਮ ਪੁਛਕੇ ਲਵੇ ਵਿਚਾਰ ਵਾਰੀ । ਹਥਕੜੀ ਤੇ ਬੇੜੀ ਨਾ ਅਸੀਂ ਲਾਈ ਸਾਨੂੰ ਦਿਸਦੇ ਰੂਪ ਕਰਤਾਰ ਵਾਰੀ । ਸਿੰਘ ਚਾਰ ਅਕਾਲ ਦਾ ਰੂਪ ਜਾਣੋਂ ਪੁੰਛੋ ਨਾਮ ਤੇ ਗਾਮ ਦੀ ਸਾਰ ਵਾਰੀ । ਕਾਲਾ ਸਿੰਘ ਬੁਲਾਏਕੇ ਤੁਰਤ ਅੰਦਰ ਲੈਂਦਾ

Sri Satguru Jagjit Singh Ji eLibrary NamdhariElibrary@gmail.com

ਸਿੰਘਾਂ ਦੇ ਸ਼ਿਸ਼ਨ ਜਹਾਰ ਵਾਰੀ ॥ ੨੩ ॥

### ਸ਼ਿਸ਼ਨ ਨੇ ਇਜ਼ਹਾਰ ਪੁੱਛਣੇ ਸਿੰਘਾਂ ਪਾਸੋਂ ਅਦਬ ਅਦਾਬ ਨਾਲ

ਸ਼ਿਸ਼ਨ ਅਦਬ ਅਦਾਬ ਦੇ ਨਾਲ ਪੁਛੇ ਕੇਹੜਾ ਵਤਨ ਤੇ ਪਿੰਡ ਮੁਕਾਮ ਬਾਬਾ। ਕੀ ਨਾਮ ਤੇ ਜ਼ਿਲਾ ਹੈ ਆਪਕਾ ਕੀ ਦੱਸ ਦੇਵਣਾ ਹੋ ਮੇਹਰਵਾਨ ਬਾਬਾ। ਕੀਕੁਰ ਬੁੱਚੜਾਂ ਨੂੰ ਤੁਸੀਂ ਕਤਲਕੀਤਾ ਏਹੋ ਦਸਣਾਂ ਖੋਲਬਿਆਨਬਾਬਾ। ਕਿਥੋਂ ਲੈ ਹਥਿਆਰਤੇ ਧਰੇਕਿੱਥੇ ਕਹੋਆਪਣੀ ਨਾਲਜਵਾਨ ਬਾਬਾ। ਕੇੜੇ ਬਖਤ ਸੀ ਇਨਾਂ ਨੂੰ ਕਤਲ ਕੀਤਾ ਦਿਨ ਰਾਤ ਜਾਂਸੀ ਮਧਿਆਨ ਬਾਬਾ। ਬਾਰਾਂਮਾਹ ਦੇ ਵਿੱਚੋਂ ਸੀ ਮਾਂਹ ਕੇਹੜਾ ਏਹ ਬੀ ਦੱਸਣਾਂ ਲਾਇਕੇ ਧਿਆਨ ਬਾਬਾ। ਕਿਤੇ ਐਵੇਂ ਨਾ ਆਖਕੇ ਆਪ ਮਰਸੋ ਮੈਂ ਤਾਂ ਹੋਗਿਆ ਦੇਖ ਹੈਰਾਨ ਬਾਬਾ। ਮੂਰਤ ਧਰਮ ਵਾਲੀ ਤੁਸੀਂ ਨਜ਼ਰ ਆਵੇ ਕਹੋ ਆਣਕੇ ਸਚ ਜਵਾਨ ਬਾਬਾ। ਕਾਲਾ ਸਿੰਘ ਸਾਡਾ ਥੋ ਨੂੰ ਪੁਛਣਾ ਕੀ ਤੁਸੀਂ ਆਪਹੋ ਜੀ ਮੇਹਰਵਾਨ ਬਾਬਾ॥ ੨੪ ॥

### ਸਿੰਘਾਂ ਨੇ ਸਚੇ ਇਜ਼ਹਾਰ ਦੇਣੇ ਪਾਸ ਸ਼ਿਸ਼ਨ ਦੇ

ਸਿੰਘ ਦੱਸਦੇ ਖੋਲਕੇ ਹਾਲ ਸਾਰਾ ਜੇੜੀ ਹੋਈ ਸੀ ਮੁਢ ਤੇਕਾਰ ਵਾਰੀ। ਲਹਿਣਾ ਸਿੰਘ ਹੈ ਪਖੋ ਰਧਾਵਿਆਂ.ਦਾ ਜ਼ਿਲਾ ਵਿਚ ਗੁਰਦਾਸ ਪੁਰ ਟਾਰ ਵਾਰੀ। ਬੀਹਲਾ ਸਿੰਘ ਦਾ ਪਿੰਡ ਹੈ ਨਾਰਲੀ ਜੋ ਜ਼ਿਲਾ ਸ਼ਹਿਰ ਲਾਹੌਰ ਅਪਾਰ ਵਾਰੀ। ਹਾਕਮ ਸਿੰਘ ਪਟਵਾਰੀ ਦਾ ਪਿੰਡ ਮੌੜੇ ਅੰਮ੍ਰਿਤਸਰ ਦਾ ਜ਼ਿਲਾ ਉਹਾਰ ਵਾਰੀ। ਫਤੇ ਸਿੰਘ ਰਹਿੰਦਾ ਅੰਮ੍ਰਿਤਸਰ

Sri Satguru Jagjit Singh Ji eLibrary NamdhariElibrary@gmail.com

ਬਾਬਾ। ਵਡੇ ਅਦਬ ਅਦਾਬ ਦੇ ਨਾਲ ਕਹਿੰਦੇ ਹੋਵੇ ਹੁਕਮ ਕਰੀਏ ਕੇਹੜੀ ਕਾਰ ਬਾਬਾ। ਸ਼ਿਸ਼ਨ ਅਸਾਂ ਉਪਰ ਅਫ਼ਸਰ ਹੋਰ ਹੈ ਸੀ ਸਭੇ ਓਸ ਨੀਚੇ ਠਾਣੇਦਾਰ ਬਾਬਾ। ਤੁਸੀਂ ਅਸੀਂ ਸਾਰੇ ਓਨਾਂ ਪਾਸ ਜਾਈਏ ਕਰੀਏ ਕਤਲ ਦੀ ਜਾਇਕੇ ਸਾਰ ਬਾਬਾ। ਸਾਡਾ ਚਿੱਤ ਹੈ ਤੁਸਾਂ ਦਾ ਦਰਸ ਕਰੀਏ ਤੁਸੀਂ ਰੂਪ ਦਿਸਦੇ ਕਰਤਾਰ ਬਾਬਾ। ਕਾਲਾ ਸਿੰਘ ਕਾਨੂੰਨ ਦੇ ਵੱਸ ਅਸੀਂ ਕਰੀਏ ਤੁਸਾਂ ਦਾ ਸਦਾ ਦੀਦਾਰ ਬਾਬਾ ॥ ੨੨ ॥

ਵਾਕ ਕਵੀ

ਸਿੰਘ ਆਖਦੇ ਮੌਤ ਕੀ ਕਰੂ ਸਾਨੂੰ ਏਤਾਂ ਹੋਵਣੀ ਹੈ ਇਕ ਵਾਰ ਵਾਰੀ। ਏਤਾਂ ਜਗ ਸਰਾਏਂ ਮੁਸਾਫ਼ਰਾਂ ਦੀ ਏਥੇ ਔਣ ਤੇ ਜਾਣ ਹਜਾਰ ਵਾਰੀ। ਸੁਫਨਾ ਮੰਨ ਲੌ ਖਾਬ ਖਿਆਲ ਵਾਲਾ ਏਥੇ ਰਹਿਣ ਦਾ ਨਹੀਂ ਕਰਾਰ ਵਾਰੀ। ਚਲੋ ਚੱਲੀਏ ਸ਼ਿਸ਼ਨ ਦੇ ਪਾਸ ਜਾਈਏ ਮੂਰੇ ਤੁਰੇ ਕੇਹੜਾ ਠਾਣੇਦਾਰ ਵਾਰੀ। ਪਿੱਛੇ ਪੁਲਸ ਮੂਰੇ ਅਫਸਰ ਸਭ ਹੋਏ ਗਏ ਪਹੁੰਚ ਕਚੈਹਰੀ ਦੇ ਵਾਰ ਵਾਰੀ। ਅੰਦਰ ਵੜਦਿਆਂ ਹਾਕਮਾਂ ਸਾਰਿਆਂ ਨੇ ਕਿਹਾ ਸ਼ਿਸ਼ਨ ਨੂੰ ਆਪ ਪੁਕਾਰ ਵਾਰੀ। ਜਿਨਾਂ ਕਤਲ ਕੀਤਾ ਏਨਾਂ ਬੁੱਚੜਾਂ ਨੂੰ ਗਏਆਇ ਆਪੇ ਹੋਕੇ ਤਿਆਰ ਵਾਰੀ। ਸਿੰਘ ਹੈਨ ਸਤਿਗੁਰ ਰਾਮ ਸਿੰਘ ਜੀ ਦੇ ਨਾਮ ਪੁਛਕੇ ਲਵੋ ਵਿਚਾਰ ਵਾਰੀ। ਹਥਕੜੀ ਤੇ ਬੇੜੀ ਨਾ ਅਸੀਂ ਲਾਈ ਸਾਂਨੂੰ ਦਿਸਦੇ ਰੂਪ ਕਰਤਾਰ ਵਾਰੀ। ਸਿੰਘ ਚਾਰ ਅਕਾਲ ਦਾ ਰੂਪ ਜਾਣੋਂ ਪੁੰਛੋ ਨਾਮ ਤੇ ਗਾਮ ਦੀ ਸਾਰ ਵਾਰੀ। ਕਾਲਾ ਸਿੰਘ ਬੁਲਾਏਕੇ ਤੁਰਤ ਅੰਦਰ ਲੈਂਦਾ

ਸਿੰਘਾਂ ਦੇ ਸ਼ਿਸ਼ਨ ਜਹਾਰ ਵਾਰੀ ॥ ੨੩ ॥

ਸ਼ਿਸ਼ਨ ਨੇ ਇਜ਼ਹਾਰ ਪੁੱਛਣੇ ਸਿੰਘਾਂ ਪਾਸੋਂ

ਅਦਬ ਅਦਾਬ ਨਾਲ

ਸ਼ਿਸ਼ਨ ਅਦਬ ਅਦਾਬ ਦੇ ਨਾਲ ਪੁਛੇ ਕੇਹੜਾ ਵਤਨ ਤੇ ਪਿੰਡ ਮੁਕਾਮ ਬਾਬਾ। ਕੀ ਨਾਮ ਤੇ ਜ਼ਿਲਾ ਹੈ ਆਪਕਾ ਕੀ ਦੱਸ ਦੇਵਣਾ ਹੋ ਮੇਹਰਵਾਨ ਬਾਬਾ। ਕੀਕੁਰ ਬੁੱਚੜਾਂ ਨੂੰ ਤੁਸੀਂ ਕਤਲਕੀਤਾ ਏਹੋ ਦਸਣਾਂ ਖੋਲਬਿਆਨਬਾਬਾ। ਕਿਥੋਂ ਲੈ ਹਥਿਆਰਤੇ ਧਰੇਕਿੱਥੇ ਕਹੋਆਪਣੀ ਨਾਲਜਵਾਨ ਬਾਬਾ। ਕੇੜੇ ਬਖਤ ਸੀ ਇਨਾਂ ਨੂੰ ਕਤਲ ਕੀਤਾ ਦਿਨ ਰਾਤ ਜਾਂਸੀ ਮਧਿਆਨ ਬਾਬਾ। ਬਾਰਾਂਮਾਹ ਦੇ ਵਿੱਚੋਂ ਸੀ ਮਾਂਹ ਕੇਹੜਾ ਏਹ ਬੀ ਦੱਸਣਾਂ ਲਾਇਕੇ ਧਿਆਨ ਬਾਬਾ। ਕਿਤੇ ਐਵੇਂ ਨਾ ਆਖਕੇ ਆਪ ਮਰਸੋ ਮੈਂ ਤਾਂ ਹੋਗਿਆ ਦੇਖ ਹੈਰਾਨ ਬਾਬਾ। ਮੂਰਤ ਧਰਮ ਵਾਲੀ ਤੁਸੀਂ ਨਜ਼ਰ ਆਵੇ ਕਹੋ ਆਣਕੇ ਸਚ ਜਵਾਨ ਬਾਬਾ। ਕਾਲਾ ਸਿੰਘ ਸਾਡਾ ਥੋ ਨੂੰ ਪੁਛਣਾ ਕੀ ਤੁਸੀਂ ਆਪਹੋ ਜੀ ਮੇਹਰਵਾਨ ਬਾਬਾ॥ ੨੪ ॥

ਸਿੰਘਾਂ ਨੇ ਸਚੇ ਇਜ਼ਹਾਰ ਦੇਣੇ ਪਾਸ ਸ਼ਿਸ਼ਨ ਦੇ

ਸਿੰਘ ਦੱਸਦੇ ਖੋਲਕੇ ਹਾਲ ਸਾਰਾ ਜੇੜੀ ਹੋਈ ਸੀ ਮੁਢ ਤੇ ਕਾਰ ਵਾਰੀ। ਲਹਿਣਾ ਸਿੰਘ ਹੈ ਪਖੋ ਰਧਾਵਿਆਂ ਦਾ ਜ਼ਿਲਾ ਵਿਚ ਗੁਰਦਾਸ ਪੁਰ ਟਾਰ ਵਾਰੀ। ਬੀਹਲਾ ਸਿੰਘ ਦਾ ਪਿੰਡ ਹੈ ਨਾਰਲੀ ਜੋ ਜ਼ਿਲਾ ਸ਼ਹਿਰ ਲਾਹੌਰ ਅਪਾਰ ਵਾਰੀ। ਹਾਕਮ ਸਿੰਘ ਪਟਵਾਰੀ ਦਾ ਪਿੰਡ ਮੌੜੇ ਅੰਮ੍ਰਿਤਸਰ ਦਾ ਜ਼ਿਲਾ ਉਰਾਰ ਵਾਰੀ। ਫਤੇ ਸਿੰਘ ਰਹਿੰਦਾ ਅੰਮ੍ਰਿਤਸਰ

ਅੰਦਰ ਕਰੇ ਧਰਮ ਦੀ ਕ੍ਰਿਤ ਤੇ ਕਾਰ ਵਾਰੀ। ਸਾਡੇ ਲਿਖੇ ਬਿਆਨ ਧਿਆਨ ਦੇਕੇ ਕਰੋ ਚਿੱਤ ਦੇ ਵਿਚ ਵਿਚਾਰ ਵਾਰੀ। ਏਹੋ ਤਖਤ ਸਾਡੇ ਗੁਰਾਂ ਪੂਰਿਆਂ ਦਾ ਸਾਰੀ ਭੂਮਕਾ ਅਪਰ ਅਪਾਰ ਵਾਰੀ । ਸਚਖੰਡ ਬੈਕੁੰਠ ਦਾ ਧਾਮ ਕੀਤਾ ਸਾਡੇ ਸਤਿਗੁਰਾਂ ਆਪ ਦਰਬਾਰ ਵਾਰੀ । ਦਰਸ਼ਨ ਕਰਦਿਆਂ ਚਿੱਤ ਨੂੰ ਸ਼ਾਂਤ ਮਿਲਦੀ ਹੋਵੇ ਵਾਹਿਗੁਰੂ ਨਾਲ ਪਜ਼ਾਰ ਵਾਰੀ। ਸਾਡੀ ਧਰਮ ਵਾਲੀ ਜਗਾ ਬੁੱਚੜਖਾਨਾ ਅਸੀ ਦੇਖਕੇ ਬਹੁਤ ਲਾਚਾਰ ਵਾਰੀ। ਸਾਡੇ ਸਾਹਮਣੇ ਗਊਆਂ ਨੂੰ ਕਤਲ ਕਰਦੇ ਮਿੱਟੀ ਵੇਚਦੇ ਚੱਕ ਬਜਾਰ ਵਾਰੀ । ਏਸ ਜੀਊਣਤੇ ਹੈ ਸਾਡਾ ਮਰਨ ਚੰਗਾ ਕਰੀਏ ਮੌਤ ਦੇ ਨਾਲ ਪਿਆਰ ਵਾਰੀ। ਗਊ ਘਾਤ ਦਾ ਦੁਖ ਨਾ ਝੱਲ ਹੋਇਆ ਬਿਜਲੀ ਵਾਂਗ ਫਿਰਦੀ ਅੰਦਰ ਤਾਰ ਵਾਰੀ। ਸਾਡੇ ਕੁਦਰਤੋਂ ਹੱਥ ਹਥਿਆਰ ਆਏ ਭੇਟ ਕਰੋ ਜ਼ਾਲਮ ਖੰਡੇ ਧਾਰ ਵਾਰੀ। ਇਕੋ ਵਾਰ ਕੀਤਾ ਹਮਲਾ ਸਾਰਿਆਂ ਨੇ ਕੀਤੇ ਬੁਚੜ ਸਮੁੰਦ੍ਰੋਂ ਪਾਰ ਵਾਰੀ। ਹਾੜ ਮਾਹ ਦੀ ਆਣ ਸੰਗਰਾਂਦ ਲੱਗੀ ਬਾਰਾਂਬਜਕੇ ਰਾਤ ਵਿਚਕਾਰ ਵਾਰੀ । ਏਹ ਕੰਮ ਕਰਕੇ ਹਰਨ ਅਸੀਂ ਹੋਏ ਦੱਬੇ ਬਾਹਰ ਜਾਕੇ ਹਥਿਆਰ ਵਾਰੀ। ਅਸੀਂ ਕ੍ਰਿਤ ਤੇ ਕੰਮ ਜਾ ਕਰੀ ਘਰ ਦੀ ਕੀਤਾ ਵਾਹਿਗੁਰੂ ਨਾਲ ਪਿਆਰ ਵਾਰੀ। ਪਕੜ ਲਿਆ ਸਰਕਾਰ ਪੁਜਾਰੀਆਂ ਨੂੰ ਸੋ ਭੀ ਰੋਏ ਛੁਟੇ ਧਾਹਾਂ ਮਾਰ ਵਾਰੀ। ਫੇਰ ਕਰੇ ਸੇ ਸਿੰਘ ਨਿਹੰਗ ਕਾਬੂ ਪਈ ਉਨਾਂ ਉਤੇ ਵੜੀ ਮਾਰ ਵਾਰੀ। ਅਸੀਂ ਜਾਇ ਭੇਟੀ ਸਾਹਿਬ ਸਤਿਗੁਰਾਂ ਨੂੰ ਦੱਸੀ ਖੋਲ੍ਹ ਕਸਾਈਆਂ ਦੀ ਕਾਰ

Sri Satguru Jagjit Singh Ji eLibrary NamdhariElibrary@gmail.com

ਵਾਰੀ। ਕਾਲਾ ਸਿੰਘ ਸੁਣਿਆਂ ਹਾਲ ਬੱਚੜਾਂ ਦਾ ਸਤਿਗੁਰ ਇੰਦੇ ਨੇ ਹੁਕਮ ਉਚਾਰ ਵਾਰੀ ॥ ੨੫ ॥

ਸਿੰਘਾਂ ਨੇ ਸੱਚੇ ਬਿਆਨ ਪਾਸ ਸ਼ਿਸ਼ਨ ਦੇ ਕਰਨੇ

ਓਸੇ ਬਖਤ ਅੰਦਰ ਪੂਰੇ ਸਤਿਗੁਰਾਂ ਨੇ ਸ੍ਰੀ ਆਪ ਮੁਖ ਵਾਕ ਅਲਾਇਆ ਸੀ। ਕਿਹਾ ਜਾਓ ਨਿਹੰਗ ਛੁਡਾਇ ਦੇਵੋ ਸਾਨੂੰ ਆਖਕੇ ਆਪ ਸੁਣਾਇਆ ਸੀ। ਥੋੜੇ ਕਾਰਨੇ ਜਾਣ ਗਰੀਬ ਮਾਰੇ ਕਰੀ ਤੁਸੀਂ ਓਨਾਂ ਦੁਖ ਪਾਇਆ ਸੀ। ਕਰਨੀ ਆਪਣੀ ਕਤਲ ਸਬੂਤ ਜਾਕੇ ਏਹੋ ਸਤਿਗੁਰੂ ਜੀ ਫਰਮਾਇਆ ਸੀ। ਅਸੀਂ ਤੁਰੇ ਸੇ ਹੁਕਮ ਮਨਜੂਰ ਕਰਕੇ ਲਾਈ ਡੇਰ ਨ ਫੇਰ ਪਵਾਇਆ ਸੀ। ਹੱਥਕੜੀ ਪ੍ਰੇਮ ਦੀ ਲਾਇ ਸਾਡੀ ਬੰਨ੍ਹ ਆਤਮਾ ਤੁਰਤ ਦੁੜਾਇਆ ਸੀ। ਕੜਾ ਕੱਛ ਕਰਪਾਨ ਦੀ ਲਾਇ ਬੇੜੀ ਪਕੜ ਤੁਸਾਂ ਦੇ ਪਾਸ ਪੁਚਾਇਆ ਸੀ। ਅਸੀਂ ਆਇ ਕਤਵਾਲੀ ਦੇ ਹਾਕਮਾਂ ਨੂੰ ਸਾਰਾ ਖੋਲ੍ਹਕੇ ਹਾਲ ਸੁਣਾਇਆ ਸੀ। ਤੁਸਾਂ ਪਾਸ ਆਕੇ ਦਸੀ ਬਾਤ ਸਾਰੀ ਅਸੀਂ ਜਰਾ ਵੀ ਫਰਕ ਨਾ ਪਾਇਆ ਸੀ। ਕਾਲਾ ਸਿੰਘ ਕਰਲੌ ਜੋੜ੍ਹੀ ਤੁਸੀਂ ਕਰਨੀ ਸਿੰਘਾਂ ਖੋਲ੍ਹਕੇ ਹਾਲ ਸੁਣਾਇਆ ਸੀ ॥ ੨੬ ॥

ਸ਼ਿਸ਼ਨ ਨੇ ਵਿਚਾਰ ਕਰਨੀ

ਹੋਇ ਗਿਆ ਹੈਰਾਨ ਹੈ ਸ਼ਿਸ਼ਨ ਸੁਣਕੇ ਸਿੰਘਾਂ ਸਚ ਦਾ ਖੋਲ੍ਹ ਬਿਆਨ ਕੀਤਾ। ਏਸ ਬਾਤ ਵਿੱਚ ਫਰਕ ਨਾ ਕੁਝ ਦਿਸਦਾ ਲੋਕਾਂ ਪਾਪੀਆਂ ਦੇਸ ਬੈਰਾਨ ਕੀਤਾ। ਏਤਾਂ ਜਗਾ ਪੂਜਣ ਵਾਲੀ ਖਾਲਸੇ ਦੀ ਨਹੀਂ ਚਾਹੀਦਾ ਗਊ ਬਧਾਨ

Sri Satguru Jagjit Singh Ji eLibrary NamdhariElibrary@gmail.com

ਕੀਤਾ। ਸ਼ਿਸ਼ਨ ਆਪਣੀ ਆਪ ਦਲੀਲ ਅੰਦਰ ਚੁਪਚਾਪ ਦੇ ਵਿਚ ਧਿਆਨ ਕੀਤਾ। ਕਾਲਾ ਸਿੰਘ ਬਹੁਤਾ ਚਿਰ ਸੋਚ ਕਰਕੇ ਫੇਰ ਸ਼ਿਸ਼ਨ ਨੇ ਮੋੜ ਬਿਆਨ ਕੀਤਾ॥ ੨੭ ॥

ਸਿੰਘਾਂ ਦੀ ਸਚਾਈ ਦੇਖਕੇ ਸ਼ਿਸ਼ਨ ਨੇ ਤਾਰੀਫ ਕਰਨੀ

ਗਲ ਠੀਕ ਸਚੀ ਸੰਤ ਖਾਲਸੇ ਦੀ ਮੈਂ ਭੀ ਲਈ ਦ-ਲੀਲ ਵਿੱਚ ਹਾੜ ਬਾਬਾ। ਤਰਨ ਹਾਰ ਦੇ ਵੱਸ ਏਹ ਬਾਤ ਸਾਰੀ ਵੈਰੀ ਗਊ ਦਾ ਹੈ ਝਾੜ ਝਾੜ ਬਾਬਾ। ਗਊ ਮਾਸ ਕਚਕੇ ਕੁੱਠਾ ਮਨਾਂ ਕੀਤਾ ਗੁਰਾਂ ਪੂਰਿਆਂ ਦੀ ਪੂਰੀ ਆੜ ਬਾਬਾ। ਤੁਸੀਂ ਮੌਤ ਦਾ ਖੌਫ ਨਾ ਰਤਾ ਖਾਧਾ ਮੇਰੇ ਪਾਸ ਦਿਤਾ ਸਚ ਝਾੜ ਬਾਬਾ। ਧੰਨ ਤੁਸੀਂ ਹੋ ਧੰਨ ਹੈ ਗੁਰੂ ਥੋੜਾ ਦਿਤਾ ਰਾਤ ਨੂੰ ਹੈ ਸੂਰਜ ਚਾੜ ਬਾਬਾ। ਸੁੱਕੇ ਆਤਮੇਂ ਨਾਮ ਦੇ ਹਰੇ ਕੀਤੇ ਉਪਰ ਕਰੀ ਸੀ ਰਹਿਤ ਦੀ ਵਾੜ ਬਾਬਾ। ਨਰਕੀ ਜੀਵਾਂ ਨੂੰ ਸਚ ਦੇ ਨਾਲ ਭਰਕੇ ਦਿਤਾ ਵਿਚ ਬੈਕੁੰਠ ਦੇ ਵਾੜ ਬਾਬਾ। ਕਾਮ ਕ੍ਰੋਧ ਤੇ ਲੋਭ ਜੋ ਪੰਜ ਪਾਪੀ ਕਰੀ ਇਨਾਂ ਦੀ ਦੂਰ ਹੈ ਧਾੜ ਬਾਬਾ। ਮੈਨੂੰ ਦਰਸ ਕਰਕੇ ਥੋੜਾ ਸ਼ਾਂਤ ਆਈ ਰਹੀ ਚਿੱਤ ਨੂੰ ਸੀ ਲੱਗੀ ਸਾੜ ਬਾਬਾ। ਸਚ ਦੇਖ ਥੋਨੂੰ ਨਮਸ਼ਕਾਰ ਮੇਰੀ ਕਰਾਂ ਖੂੰਨੀਆਂ ਨੂੰ ਬੜੀ ਤਾੜ ਬਾਬਾ। ਤੁਸੀਂ ਹੁਕਮ ਦੇਵੋ ਕੀਕੁਰ ਬਣੇਂ ਕੇਹੜੀ ਦਸੋ ਆਪ ਦਲੀਲ ਨੂੰ ਹਾੜ ਬਾਬਾ। ਮੇਰਾ ਮੂੰਹੋਂ ਨਾ ਕਹਿਣ ਨੂੰ ਚਿੱਤ ਕਰਦਾ ਹੈ ਕਨੂੰਨ ਸੰਦੀ ਵਡੀ ਤਾੜ ਬਾਬਾ। ਕਾਲਾ ਸਿੰਘ ਜੇਹੜਾ ਤੁਸੀਂ ਹੁਕਮ ਦੇਵੋ ਮੇਰਾ ਹੋਵੇ ਨਾ ਕੁੱਝ ਬਗਾੜ ਬਾਬਾ॥ ੨੮ ॥

Sri Satguru Jagjit Singh Ji eLibrary NamdhariElibrary@gmail.com

## ਸਿੰਘਾਂ ਨੇ ਬ੍ਰਹਮ ਗਿਆਨ ਨੂੰ ਦ੍ਰਿੜ੍ਹ ਕਰਕੇ ਆਪਣੀ ਮੌਤ ਆਪ ਮੰਗਣੀ

ਸਿੰਘ ਆਖਦੇ ਫਾਹਾ ਜਾਂ ਦਿਓ ਸਾਨੂੰ ਭਾਵੇਂ ਤੋਪ ਦੇ ਨਾਲ ਉਡਾ ਦੇਵੋ। ਰੱਸੇ ਰੇਸ਼ਮੀ ਵੱਟ ਵਟਾਕੇ ਤੇ ਨਾਲ ਫਾਹੇ ਦੇ ਤੁਰਤ ਮੁਕਾ ਦੇਵੋ। ਭਾਵੇਂ ਕਤਲ ਤਲਵਾਰ ਦੇ ਨਾਲ ਕਰਿਓ ਛੇਤੀ ਅਸਾਂ ਦੀ ਅਲਖ ਚੁਕਾ ਦੇਵੋ। ਕਰੋ ਆਪਣਾ ਕੰਮ ਕਿਉਂ ਡੇਰ ਲਾਵੋ ਕੰਢੇ ਪਾਰ ਵਾਲੇ ਸਾਨੂੰ ਲਾ ਦੇਵੋ। ਕਰੋ ਦਇਆ ਨਾ ਅਸਾਂ ਦੇ ਮੂਲ ਉਪਰ ਹੋਕੇ ਗਰਮ ਏਹ ਗਮ ਮਟਾ ਦੇਵੋ। ਕਾਲਾ ਸਿੰਘ ਸਾਡੇ ਹੁਕਮ ਸਤਿਗੁਰਾਂ ਦਾ ਤੁਸੀਂ ਆਪਣੀ ਕਲਮ ਬਗਾ ਦੇਵੋ॥ ੨੯॥

## ਸਿੰਘਾਂ ਨੂੰ ਫਾਹੇ ਦਾ ਹੁਕਮ ਦੇਣਾ ਅਦਾਲਤ ਨੇ

ਸ਼ਿਸ਼ਨ ਆਖਦਾ ਅਜ ਤੇ ਅੱਠਵੇਂ ਨੂੰ ਹੁਕਮ ਫਾਹੇ ਦਾ ਆਖ ਸੁਣਾਇਆਈ। ਲਵੋ ਰਸਤ ਪ੍ਰਸ਼ਾਦ ਹਮੇਸ਼ ਕਰਿਓ ਛਕੋ ਆਪ ਤੇ ਹੋਰ ਛਕਾਇਆਈ। ਸਿੰਘ ਆਖਦੇ ਥੋੜੀ ਨਾ ਰਸਤ ਲੈਣੀ ਘਰੋਂ ਸਿੰਘਾਂ ਦੇ ਅੰਨ ਮਗਾਇਆਈ। ਭਜਨ ਕਰਨ ਬਾਣੀਂ ਪੜ੍ਹਨ ਸਤਿਗੁਰੂ ਦੀ ਨਿਤਾ ਨੇਮ ਵਿਚ ਫਰਕ ਨਾ ਪਾਇਆਈ। ਕਾਲਾ ਸਿੰਘ ਸਿੰਘਾਂ ਨਾਮ ਜਪਦਿਆਂ ਨੂੰ ਦਿਨ ਅੰਤ ਵਾਲਾ ਨੇੜੇ ਆਇਆਈ॥ ੩੦॥

## ਵਾਕ ਕਵੀ

ਸੰਮਤ ਉੱਨੀ ਸੈ ਅਠਾਈਆ ਮਾਂਹ ਅੱਸੂ ਵਦੀ ਦਸਮੀ ਦਾ ਬੁਧਵਾਰ ਵਾਰੀ। ਜੋਤੀ ਜੋਤ ਸਮਾਇ ਸੇ ਗੁਰੂ ਨਾਨਕ ਓਹੋ ਰੋਜ ਸੀ ਅਪਰ ਅਪਾਰ ਵਾਰੀ। ਪੰਜ ਵਜਕੇ ਛੇ

ਦਾ ਵਕਤ ਹੋਇਆ ਸੂਰਜ ਪਿਆ ਸੀ ਵਿਚ ਪ੍ਵਾਰ ਵਾਰੀ। ਫਾਹਾ ਗੱਡ ਸਰਕਾਰ ਨੇ ਤਿਆਰ ਕੀਤਾ ਦਿੰਦੇ ਸਿੰਘਾਂ ਨੂੰ ਆਣਕੇ ਸਾਰ ਵਾਰੀ। ਸਿੰਘ ਸਣੇ ਕੇਸੀਂ ਇਸ਼ਨਾਨ ਕਰਕੇ ਦਰਸ਼ਨ ਕਰਨ ਗਏ ਵਿਚ ਦਰਬਾਰ ਵਾਰੀ। ਮੱਥਾ ਟੇਕਿ ਆ ਫੇਰ ਅਕਾਲ ਬੁੰਗੇ ਫਤੇ ਗੱਜਕੇ ਦੇਣ ਉਚਾਰ ਵਾਰੀ। ਓਥੋਂ ਤੁਰੇ ਭਾਣਾਂ ਮੰਨ ਵਾਹਿਗੁਰੂ ਦਾ ਵੱਲੇ ਆਵੰਦੇ ਵਿਚ ਬਜ਼ਾਰ ਵਾਰੀ। ਸ਼ਬਦ ਪੜ੍ਹਨ ਨੌਵੇਂ ਪਾਤਿਸ਼ਾਹ ਜੀ ਦੇ ਸੁਰਾਂ ਉੱਚੀਆਂ ਵਿਚ ਉਚਾਰ ਵਾਰੀ। ਸਾਰੇ ਸ਼ਹਿਰ ਦੇ ਆਇ ਸੇ ਲੋਕ ਦੇਖਣ ਆਵੇ ਕੁੱਝ ਨਾ ਅੰਤ ਸੁਮਾਰ ਵਾਰੀ। ਲਾਮਾਂ ਪਿੰਡਾਂ ਦੇ ਚੱਲ ਰਹੀਸ਼ ਆਏ ਕੱਠ ਹੋਗਿਆ ਕਈ ਹਜ਼ਾਰ ਵਾਰੀ। ਖੜੇ ਜਾ ਦਰਵਾਜੇ ਲਹੌਰ ਵਾਲੇ ਜਿਵੇਂ ਫੌਜ ਦੇ ਫਿਟਣ ਸਰਦਾਰ ਵਾਰੀ। ਲਾਮ ਲੋਕ ਖੜੇ ਧੰਨ ਧੰਨ ਕਰਦੇ ਜਿਵੇਂ ਚੰਦ ਨੂੰ ਪਿਆ ਪਰਵਾਰ ਵਾਰੀ। ਕਾਲਾ ਸਿੰਘ ਫਾਹੇ ਪਾਸ ਖੜੇ ਚਾਰੇ ਕਰਦੇ ਵਾਹਿਗੁਰੂ ਨਾਲ ਪਿਆਰ ਵਾਰੀ ॥ ੩੧ ॥

ਸਿੰਘਾਂ ਨੇ ਬੇਨਤੀ ਕਰਨੀ ਅਕਾਲ ਪੁਰਖ ਅਗੇ

ਹੱਥ ਜੋੜ ਅਕਾਲ ਪਹਿ ਅਰਜ਼ਕੀਤੀ ਹੋਈਂ ਅਸਾਂਦੇਉਤੇ ਦਿਆਲ ਸਤਿਗੁਰ। ਤੇਰੀਬਰਨ ਫ਼ਿਰੇ ਕਰਨ ਹਾਰਿਆਜੀ ਤੂੰਹੀਂ ਸੇਵਕਾਂਦਾ ਰਛਪਾਲ ਸਤਿਗੁਰ। ਤੇਰੇ ਬਾਝ ਨ ਆਸ ਰਾ ਹੋਰਸਾਡਾ ਤੂੰਹੀ ਪੁਸ਼ਤਪਨਾਹਿ ਗੋਪਾਲ ਸਤਿਗੁਰ। ਤੂੰਹੀ ਪਿਤਾ ਸਾਡਾ ਤੈਨੂੰ ਫਿਕਰ ਡਾਢਾ ਨਿਗਾ ਆਪ ਕਰਕੇ ਜਾਣੀ ਵਾਲ ਸਤਿਗੁਰ। ਬਾਰਾਂ ਧਾਰ ਜਾਮੇ ਆਏ ਜਗਤ ਤਾਰਨ

Sri Satguru Jagjit Singh Ji eLibrary NamdhariElibrary@gmail.com

ਤੇਰੇ ਨਾਮ ਦੀ ਹੈ ਸਾਨੂੰ ਭਾਲ ਸਤਿਗੁਰ। ਏਹੋ ਮੰਗਦੇ ਮੰਗ ਹੈਂ ਤੁਧ ਪਾਸੋਂ ਆਜਜ਼ ਹੋਇਕੇ ਖੜੇ ਕੰਗਾਲ ਸਤਿਗੁਰ। ਭਵੀਏ ਫੇਰ ਨਾ ਵਿਚ ਚੁਰਾਸੀਆਂ ਦੇ ਤੇਰੇ ਨਾਮ ਦਾ ਰਹੇ ਖਿਆਲ ਸਤਿਗੁਰ। ਦਰਸ਼ਨ ਦਿਓ ਸਾਨੂੰ ਵੇਲਾ ਅੰਤਦਾਏ ਬਾਰਾਂ ਗੁਰੂ ਸ਼ਹੀਦਾਂ ਦੇ ਨਾਲ ਸਤਿਗੁਰ। ਮਨੀ ਸਿੰਘ ਤਾਰੂ ਸਿੰਘ ਸਾਹਿਬਜ਼ਾਦੇ ਚਾਰੇ ਦੇਨ ਦਰਸ਼ਨ ਤੇਰੇ ਨਾਲ ਸਤਿ ਗੁਰ। ਕਾਲਾ ਸਿੰਘ ਏਹ ਅਰਜ਼ ਮਨਜ਼ੂਰ ਹੋਵੇ ਪਏ ਏਸਦੇ ਵਿਚ ਨਾ ਟਾਲ ਸਤਿਗੁਰ ॥ ੩੨ ॥

ਬਾਰਾਂ ਗੁਰੂਆਂ ਤੇ ਸਾਰੇ ਸ਼ਹੀਦਾਂ ਸਿੰਘਾਂਨੇ ਦਰਸ਼ਨ ਦੇਣਾ ਆਪ ਆਕੇ ਸਿੰਘਾਂ ਨੂੰ

ਓਸ ਵਕਤ ਅੰਦਰ ਆਪ ਗੁਰੂ ਬਾਰਾਂ ਦਰਸਨ ਦੇਣ ਸ਼ਹੀ ਦ ਹਜ਼ਾਰ ਆਏ। ਅੰਮ੍ਰਿਤਸਰ ਲਾਹੌਰ ਜੋ ਵਿਚ ਦਿੱਲੀ ਸਾਰੇ ਬੰਨ੍ਹ ਪ੍ਰੇਮ ਦੀ ਡਾਰ ਆਏ। ਸਾਹਿਬਜ਼ਾਦਿਆਂ ਸੀਸ ਤੇ ਹੱਥ ਧਰਿਆ ਸਿੱਖੀ ਸਿਦਕ ਦਾ ਕਰਨ ਪਿਆਰ ਆਏ। ਸਿੰਘ ਦੇਖ ਚਾਰੇ ਕਰਨ ਨਮਸਕਾਰਾਂ ਸਾਨੂੰ ਤਾਰਨੇ ਨੂੰ ਤਾਰਨ ਹਾਰ ਆਏ। ਰਾਮਸਿੰਘ ਸਤਿਗੁਰੂ ਮੂੰਹੋਂ ਆਪ ਬੋਲੇ ਤੁਸੀ ਕਰਨ ਭਾਈ ਏਹੋ ਕਾਰ ਆਏ। ਤੁਸੀ ਦੇਵਣੇ ਸੀਸ ਨੇ ਧਰਮ ਖਾਤਰ ਲਾਹੁਣ ਭੂਮਕਾ ਦਾ ਤੁਸੀ ਭਾਰ ਆਏ। ਹੋਈ ਸੁਫਲ ਕਮਾਈ ਹੈ ਅਜ ਥੋੜੀ ਤੁਸੀ ਧਰਮ ਬੇੜਾ ਕਰਨ ਪਾਰ ਆਏ। ਦਿੱਸਣ ਓਨਾਂ ਨੂੰ ਹੋਰ ਨੂੰ ਦਿਸਣ ਨਾਹੀਂ ਤਾਰਨ ਸਤਿਗੁਰੂ ਆਪ ਸੰਸਾਰ ਆਏ। ਅਖਾਂ ਵਾਲ ਜੋ ਗੁਰੂ ਦੀ ਸ਼ਰਨ ਅੰਦਰ ਦੂਜੇ ਵਿਚ ਚੁਰਾਸੀ ਦੀ ਧਾਰ

ਆਏ । ਕਾਲ੍ਹਾ ਸਿੰਘ ਫੇਰ ਆਪ ਅਲੋਪ ਹੋਵਣ ਸਾਰੀ ਕਰਨ ਸ਼ਹੀਦਾਂ ਦੀ ਕਾਰ ਆਏ ॥ ੩੩ ॥

## ਸਿੰਘਾਂ ਦਾ ਸ਼ਹੀਦ ਹੋਣਾ-ਭਾਈ ਲੈਹਣਾ ਸਿੰਘ ਜੀ ਤੇ ਭਾਈ ਬੀਹਲਾ ਸਿੰਘ ਜੀ ਤੇ ਭਾਈ ਹਾਕਮ ਸਿੰਘ ਜੀ ਤੇ ਭਾਈ ਫਤੇ ਸਿੰਘ ਜੀ ਦਾ

ਅਮ੍ਰਿਤਸਰ ਦਰਬਾਜੇ ਲਹੌਰ ਵਾਲੇ ਸਿੰਘ ਧਰਮ ਤੇ ਹੋਣ ਕੁਰਬਾਨ ਲੱਗੇ । ਏਸ ਦੇਹ ਨੂੰ ਜਾਣਕੇ ਸਿਰਫ ਝੂਠੀ ਨਾਲ ਖੁਸ਼ੀ ਦੇ ਦੇਣ ਪਰਾਨ ਲੱਗੇ । ਇਕ ਦੂਸਰੇ ਦੇ ਅਗੇ ਹੋਇ ਪਹਿਲਾਂ ਫਾਹਾ ਆਪ ਆਪੇ ਗਲ ਪਾਨ ਲੱਗੇ । ਭਾਣਾਂ ਮੰਨਕੇ ਸਿਰ ਤੇ ਵਾਹਿਗੁਰੂ ਦਾ ਏਸ ਜਗਤ ਤੇ ਕੂਚ ਕਰਾਨ ਲੱਗੇ । ਭਾਂਡਾ ਗੰਦਕੀ ਦਾ ਮਲਮੂਤ ਭਰਿਆ ਸਿਰ ਪਾ-ਪੀਆਂ ਭੰਨ ਚੜ੍ਹਾਨ ਲੱਗੇ । ਜੱਗ ਜਾਣ ਸਰਾਂਇ ਮੁਸਾਫਰਾਂ ਦੀ ਹੱਸ ਹੱਸਕੇ ਦੇਣ ਨੇ ਜਾਨ ਲੱਗੇ । ਸੀਸ ਵਾਰਦੇ ਆਪ ਣੇ ਧਰਮ ਉਤੇ ਸਿਰ ਪਾਪੀਆਂ ਦੇ ਖੇਹ ਪਾਨ ਲਗੇ । ਬੇੜਾ ਡੋਬਦੇ ਪਾਪੀਆਂ ਜਾਲਮਾਂ ਦਾ ਫਾਹਾ ਆਪ ਹੱਥੀਂ ਗਲ ਪਾਨ ਲਗੇ । ਲਹਿਣਾਂ ਸਿੰਘ ਜੀ ਹੋਣ ਸ਼ਹੀਦ ਪਹਿਲੇ ਮੁਖੋਂ ਵਾਹਿ ਗੁਰੂ ਨਾਮ ਧਿਆਨ ਲੱਗੇ । ਓਸੇ ਵਕਤ ਪ੍ਰਲੋਕ ਦਾ ਗਮਨ ਕਰਕੇ ਜੋਤੀ ਜੋਤ ਦੇ ਵਿਚ ਸਮਾਨ ਲੱਗੇ । ਬੀਹਲਾ ਸਿੰਘ ਜੀ ਹੋਣ ਸ਼ਹੀਦ ਆਏ ਬਿਰਤੀ ਸ਼ਬਦ ਦੇ ਨਾਲ ਲਗਾਨ ਲੱਗੇ । ਗਲਪਾਏ ਫਾਹਾ ਝੂਟਾ ਆਪ ਲੈਂਦੇ ਫਤੇ ਗਜਕੇ ਮੂੰਹੋਂ ਗਜਾਨ ਲਗੇ । ਜੋਤੀ ਜੋਤ ਦੇ ਵਿਚ ਸਮਾਏ ਕੇਤੇ ਝੰਡੇ ਵਿਚ ਅਕਾਸ ਝੁਲਾਨ ਲਗੇ । ਹਾਕਮ ਸਿੰਘ ਜੀ

Sri Satguru Jagjit Singh Ji eLibrary NamdhariElibrary@gmail.com

ਫੇਰ ਤਿਆਰ ਹੋਕੇ ਮੀਟ ਅੱਖੀਆਂ ਦੇਣ ਪਰਾਣ ਲਗੇ। ਉਹ ਭੀ ਗਏ ਬੈਕੁੰਠ ਦੇ ਧਾਮ ਅੰਦਰ ਜੋਤੀ ਜੋਤ ਦੇ ਵਿਚ ਮਲ਼ਾਨ ਲਗੇ। ਫਤੇ ਸਿੰਘ ਸਚੇ ਸੇਵਕ ਸਤਿਗੁਰੂ ਦੇ ਵਿਚ ਆਪਣੀ ਰੌਲਦੇ ਆਨ ਲਗੇ। ਸੁਰਤ ਸ਼ਬਦ ਦੇ ਨਾਲਨੇ ਜੋੜ ਲੈਂਦੇ ਮੂੰਹੋਂ ਵਾਹਿਗੁਰੂ ਨਾਮ ਧਿਆਨ ਲਗੇ। ਫਾਹਾ ਹੱਸਕੇ ਗਲ ਦੇ ਵਿਚ ਪੌਂਦਾ ਕੂਚ ਹੋਣ ਦਾ ਕਰਨ ਸਮਾਨ ਲੱਗੇ। ਛੁਟੇ ਨਾਲ ਹੀ ਵਿਚ ਪ੍ਰਲੋਕ ਜਾਂਦਾ ਡੇਰਾ ਵਿਚ ਬੈਕੁੰਠ ਦੇ ਲਾਨ ਲੱਗੇ। ਸਿਰ ਵਾਰਕੇ ਆਪਣੇ ਧਰਮ ਉਤੇ ਝੰਡੇ ਵਿਚ ਬੈਕੁੰਠ ਝੁਲਾਨ ਲੱਗੇ। ਲੋਕ ਦੇਖਦੇ ਸਿੰਘਾਂ ਦੇ ਸਿਦਕ ਤਾਂਈ ਵਾਹਿ ਵਾਹਿ ਦਾ ਸ਼ਬਦ ਸੁਨਾਨ ਲੱਗੇ। ਸਿੰਘ ਧਰਮ ਤੇ ਹੋ ਸ਼ਹੀਦ ਗਏ ਹਿੰਦੂ ਦੇਖਕੇ ਹੋਣ ਹੈਰਾਨ ਲੱਗੇ। ਕਾਲਾ ਸਿੰਘ ਕਰਲੈ ਜਾਪ ਵਾਹਿਗੁਰੂ ਦਾ ਦਿਨ ਮੌਤ ਵਾਲੇ ਨੇੜ ਆਨ ਲੱਗੇ॥ ੩੪॥

ਵਾਕ ਕਵੀ

ਸਾਲ ਉੱਨੀ ਸੈ ਅਠਾਈਆਂ ਮਾਂਹਿ ਅੱਸੂ ਵਦੀ ਦਸਮੀ ਦਾ ਬੁਧਵਾਰ ਹੋਇਆ। ਅੰਮ੍ਰਿਤਸਰ ਸ਼ਹੀਦਨੇ ਚਾਰ ਹੋਏ ਰਾਏਕੋਟ ਸਾਕਾ ਦੂਜੀ ਵਾਰ ਹੋਇਆ। ਕਈ ਸਿੰਘ ਫੜਕੇ ਜਲਾ ਵਤਨ ਕੀਤੇ ਉਪਰ ਕਈਆਂ ਦੇ ਖੇਦ ਅਪਾਰ ਹੋਇਆ। ਕਾਲਾ ਸਿੰਘ ਸੁਣਨਾ ਤੁਸੀ ਖਾਲਸਾ ਜੀ ਰਾਇ ਕੋਟ ਵਾਲਾ ਜੇੜ੍ਹਾ ਕਾਰ ਹੋਇਆ॥ ੩੫॥

ਦੋਹਰਾ ॥ ਸਾਕਾ ਰਾਇਦੇ ਕੋਟ ਦਾ ਗਉ ਧਰਮ ਹਿਤ ਜੋਇ।
ਕੁਛ ਸੁਣਿਆ ਕੁਛ ਦੇਖਿਆ ਕਹੂੰ ਜਥਾ ਮਤ ਸੋਇ॥ ੩੬॥

Sri Satguru Jagjit Singh Ji eLibrary NamdhariElibrary@gmail.com

### ਵਾਕ ਕਵੀ

ਜਿਥੋਂ ਛੇੜ ਛਿੜਿਆ ਰਾਇਕੋਟ ਵਾਲਾ ਤਿਵੇਂ ਤੁਸਾਂ ਨੂੰ ਆਖ ਸੁਣਾਇਆਈ। ਸਾਲ ਉੱਨੀ ਸੈ ਛਬੀਏ ਵਿਚ ਮੇਲਾ ਹੋਲਾ ਖੋਟਿਆਂ ਪਿੰਡ ਕਰਾਇਆਈ। ਦੇਸ ਮਾਲਵਾ ਜ਼ਿਲਾ ਫੀਰੋਜ਼ ਪੁਰ ਦਾ ਕਈ ਲੱਖ ਓਥੇ ਸਿੰਘ ਆਇਆਈ। ਹੋਈ ਬਾਣੀ ਅਕਾਸ਼ ਮਸਤਾਨਿਆਂ ਨੂੰ ਬੁੱਚੜ ਕੌਮ ਨੇ ਚਿਤ ਸਤਾਇਆਈ। ਗਊਘਾਤ ਦਾ ਹੁੰਦਾ ਹੈ ਖੇਦ ਸਾਨੂੰ ਤਰਸ ਗਊਆਂ ਦਾ ਚਿੱਤ ਨੂੰ ਆਇਆਈ। ਗਊਘਾਤ ਦਾ ਦੁਖ ਨਾ ਝੱਲ ਹੋਇਆ ਸੰਤ ਖਾਲਸੇ ਹੱਥ ਉਠਾਇਆਈ। ਕਰਦੇ ਦੇਸ ਪਰਦੇਸ ਦਾ ਸੈਲ ਸਾਰੇ ਰਾਇਕੋਟ ਮੂਹਰੇ ਸ਼ਹਿਰ ਆਇ ਆਈ। ਕਾਲਾਸਿੰਘ ਜਾਂ ਦੇਖਿਆ ਕੰਮ ਮਾੜਾ ਤਾਂਹੀ ਖਾ-ਲਸੇ ਨੂੰ ਰੋਸ ਆਇਆਈ ॥ ੩੭ ॥

### ਵਾਕ ਕਵੀ

ਲੁਦਿਹਾਣੇ ਦੇ ਜਿਲੇ ਦੇ ਵਿਚ ਭਾਈ ਰਾਇਕੋਟ ਛੋਟਾ ਇਕ ਸ਼ਹਿਰ ਹੈ ਜੀ। ਜਗਰਾਵਾਂ ਦੀ ਸਮਝ ਤਸੀਲ ਲੈਣੀ ਰਾਇਕੋਟ ਵਿਚ ਠਾਂਣੇ ਦੀ ਠੈਹਰ ਹੈ ਜੀ। ਕੱਲ੍ਹੇ ਰਾਇ ਦਾ ਤੱਲਕਾ ਜਾਣ ਲੈਣਾਂ ਦਸਮ ਗੁਰੂ ਕੀਤਾ ਜੇੜ੍ਹਾ ਮੇਹਰ ਹੈਜੀ। ਇਕੋ ਰੋਜ ਸਰਹੰਦ ਤੇ ਖਬਰ ਆਂਦੀ ਸਾਹਿਬ ਜ਼ਾਦਿਆਂ ਦੀ ਤੀਏ ਪੈਹਰ ਹੈ ਜੀ। ਕੱਲ੍ਹਾ ਰਾਇ ਸੀ ਗੁਰੂ ਦਾ ਸਿੱਖ ਪੂਰਾ ਖੰਡਾ ਗੁਰੂ ਦਿਤਾ ਕੀਤੀ ਮੇਹਰ ਹੈਜੀ। ਓਸ ਭੂਮਕਾ ਦੇ ਵਿਚ ਬੁੱਚੜ ਖਾਨਾ ਰਾਇਕੋਟ ਛੋਟਾ ਜੇੜਾ ਸ਼ਹਿਰ ਹੈ ਜੀ। ਗਊਆਂ ਮਾਰਦੇ ਜੋਰਦੇ ਨਾਲ ਜ਼ਾਲਮ ਕਰਦੇ ਜ਼ੁਲਮ ਤੇ ਜ਼ਾਲਮੀ ਕੈਹਰ ਹੈ ਜੀ। ਇਕ ਰੋਜ ਸਿੰਘਾਂ ਨਾਮਧਾਰੀਆਂ ਦਾ ਜਥਾ

Sri Satguru Jagjit Singh Ji eLibrary NamdhariElibrary@gmail.com

ਲੰਘਿਆ ਵਕਤ ਦੁਪੈਹਰ ਹੈ ਜੀ। ਕਾਲਾ ਸਿੰਘ ਜਾਂ ਹਾਲ ਹਵਾਲ ਡਿੱਠਾ ਸੰਤ ਖਾਲਸੇ ਨੂੰ ਚੜੀ ਜੈਹਰ ਹੈਜੀ ॥ ੩੮॥

ਸਿੰਘਾਂ ਨੇ ਸੋਚ ਕਰਨੀ ਦਲੀਲ ਵਿਚ

ਲੱਗੇ ਸੋਚ ਦਲੀਲ ਦੇ ਵਿੱਚ ਕਰਨੇ ਏਹਤਾਂ ਭੂਮਕਾ ਅ-ਪਰ ਅਪਾਰ ਪਿਆਰੇ। ਕੱਲਾਰਾਇ ਹੋਇਆ ਸੇਵਕ ਸਤਿ ਗੁਰੂ ਦਾ ਕੀਤਾ ਓਸਨੇ ਵਡਾ ਉਪਕਾਰ ਪਿਆਰੇ। ਓਨੇ ਸ਼ਹਿਰ ਸਰਹੰਦ ਤੇ ਖਬਰ ਆਂਦੀ ਸਾਹਿਬ ਜ਼ਾਦਿਆਂ ਦੀ ਵਾਂਗੁਰ ਤਾਰ ਪਿਆਰੇ। ਏਥੇ ਨੂੰਰਕ ਖਾਨਾਂ ਕੀਤਾ ਜਾਲਮਾ ਨੇ ਸੰਤ ਖਾਲਸੇ ਨੇ ਲੈਣੀ ਸਾਰ ਪਿਆਰੇ। ਨਹੀਂ ਦੋਸ ਸਰ ਕਾਰ ਨੂੰ ਕੱਖ ਜਿੰਨਾਂ ਮੁਸਲਮਾਨ ਕਰਦੇ ਮੰਦੀ ਕਾਰ ਪਜਾਰੇ। ਤੇਲੀ ਡੂਮ ਜੁਲਾਹੇ ਕਰੂੰਜੜੇ ਜੋ ਨਿੱਕੀ ਜਾਤ ਦਾ ਏਹੋ ਵਿਹਾਰ ਪਿਆਰੇ। ਮੁਸਲਮਾਨ ਹਿੰਦੂ ਏਤੀ ਕਰਨ ਵਾਲੇ ਓੜਕ ਹੋਣਗੇ ਅੰਤ ਲਚਾਰ ਪਿਆਰੇ। ਗਊ ਬੈਲ ਮਿਲ ਸੀ ਜਦੋਂ ਪੰਜ ਸੈ ਨੂੰ ਖੇਤੀ ਕਰਨ ਤੇ ਜਾਣਗੇ ਹਾਰ ਪਿਆ-ਰੇ। ਦੁੱਧ ਘਿਉ ਨਾਂ ਮਿਲੂਗਾ ਦੇਸ ਅੰਦਰ ਹਿੰਦੂ ਤੁਰਕ ਰੋਵ ਣ ਧਾਹਾਂ ਮਾਰ ਪਿਆਰੇ। ਫੜਕੇ ਛਾਬੜੀ ਮਿੱਟੀ ਨੂੰ ਤੁਰਕ ਵੇਚਣ ਗਲੀ ਸ਼ੈਹਰ ਤਾਂ ਵਿਚ ਬਜਾਰ ਪਿਆਰੇ। ਐਡਾ ਕੈਹਰ ਨਾ ਅਸਾਂ ਤੇ ਝੱਲ ਹੋਵੇ ਦੇਵੇ ਜਿੰਦਗੀ ਆਪਣੀ ਵਾਰ ਪਿਆਰੇ। ਏਸ ਤੌਰ ਦਲੀਲ ਨੇ ਸਿੰਘ ਕਰਦੇ ਦਈਏ ਬੁੱਚੜਾਂ ਨੂੰ ਹੁਣੇ ਮਾਰ ਪਿਆਰੇ। ਮਰੀਏ ਆਪ ਜਾਂ ਓਨਾਂਨੂੰ ਮਾਰਦੇਈਏ ਕਾਲਾਸਿੰਘ ਏਹਕਰਨ ਵੀਚਾਰ ਪਜਾਰੇ॥੩੯॥

Sri Satguru Jagjit Singh Ji eLibrary NamdhariElibrary@gmail.com

ਸਿੰਘਾਂ ਨੇ ਅਰਦਾਸਾ ਕਰਨਾ ਬਾਰਾਂ ਗੁਰਾਂ ਅਗੇ

ਮੰਗਲ ਸਿੰਘ ਮਸਤਾਨ ਸਿੰਘ ਖੜ੍ਹਾਹੋਯਾ ਗੁਰਮੁਖ ਸਿੰਘ ਆਖੇ ਦੇਣੀ ਜਾਨ ਭਾਈ । ਪਿੱਥੋ ਪਿੰਡ ਦੇ ਸਿੰਘ ਵਿਚਾਰ ਤਿੰਨੇ ਰਤਨ ਸਿੰਘ ਨਾਈ ਵਾਲੇ ਦਾ ਮਾਨ ਭਾਈ । ਗਿਆਨੀ ਸਿੰਘ ਹਰਨਾਮਸਿੰਘ ਵਡੀ ਮੰਡੀ ਕੀਤੀ ਦੋਹਾਂ ਨੇ ਜਾਨ ਕੁਰਬਾਨ ਭਾਈ । ਤਾਜਪੁਰ ਲੰਗਰ ਕੀਤਾ ਖਾਲਸੇ ਨੇ ਡੇਰੇ ਸੰਤ ਉਦਾਸੀ ਦੇ ਆਨ ਭਾਈ । ਬੂਟਾ ਰਾਮ ਨਾਵੇਂ ਸੇਵਕ ਸਤਿਗੁਰਾਂ ਦਾ ਸਿਦਕੀ ਸਿਖ ਸੀ ਵਡਾ ਮਹਾਨ ਭਾਈ । ਕਮਰ ਕੱਸਾ ਕੀਤਾ ਰਾਇ ਕੋਟ ਉਤੇ ਹੱਥ ਜੋੜ ਅਰਦਾਸ ਬਖਾਨ ਭਾਈ । ਨਾਨਕ ਗੁਰੂ ਅੰਗਦ ਅਮਰਦਾਸ ਗੁਰ ਜੀ ਰਾਮਦਾਸ ਅਰਜਨ ਗੁਰੂ ਮਾਨ ਭਾਈ । ਹਰਗੋਬਿੰਦ ਹਰਰਾਇ ਤੇ ਹਰਿ ਕ੍ਰਿਸ਼ਨ ਜੀ ਨੌਵਾਂ ਗੁਰੂ ਦਸਮਾਂ ਮੇਹਰ ਬਾਨ ਭਾਈ । ਗੁਰੂ ਗਿਆਰਵੇਂ ਬਾਰਵੇਂ ਸਤਿਗੁਰੂ ਜੀ ਸਾਡੀ ਕਰੋ ਸਹਾਇਤਾ ਆਨ ਭਾਈ । ਗੁਰੂ ਗਰੰਥ ਜੀ ਪੰਥਦੇ ਸੇਵਕਾਂ ਨੂੰ ਵਾਹਿਗੁਰੂ ਦੀ ਫਤੇ ਬੁਲਾਨ ਭਾਈ । ਬੁਚੜ ਮਾਰੀਏ ਗਊ ਦਾ ਭਲਾ ਹੋਵੇ ਅੰਗ ਸੰਗ ਸਤਿਗੁਰ ਮੇਹਰਵਾਨ ਭਾਈ । ਕਾਲਾ ਸਿੰਘ ਏਹ ਬੇਨਤੀ ਸਿੰਘ ਕਰਕੇ ਰਾਇਕੋਟ ਨੂੰ ਨੇ ਲੱਗੇ ਜਾਨ ਭਾਈ ॥ ੪੦ ॥

ਸਿੰਘਾਂ ਨੇ ਹਮਲਾ ਕਰਕੇ ਕਸਾਈਆਂ ਨੂੰ ਕਤਲ ਕਰਨਾ

ਉਨੀ ਸੈਕੜੇ ਸਾਲ ਸਤਾਈਆ ਸੀ ਸੌਣ ਮਾਹ ਚੜਿਆ ਵਿਚਕਾਰ ਵਾਰੀ । ਆਈ ਖਾਸ ਸੰਗਰਾਂਦ ਸੀ ਨੂਰ ਵਾਲੀ ਸੁਤ ਖਾਲਸੇ ਨੇ ਕੀਤੀ ਕਾਰ ਵਾਰੀ । ਗਿਆਰਾਂ ਬਜੇ ਦੇ

Sri Satguru Jagjit Singh Ji eLibrary NamdhariElibrary@gmail.com

ਰਾਤ ਨੂੰ ਆਣ ਸਿੰਘਾਂ ਲਈ ਬੁਚੜਾਂ ਦੀ ਖਬਰ ਸਾਰ ਵਾਰੀ। ਗਊਆਂ ਮਾਰਨੇ ਵਾਸਤੇ ਬੰਨੀਆਂ ਸੀ ਸਿੰਘ ਖੋਲਦੇ ਨਾਲ ਕਰਾਰ ਵਾਰੀ। ਸਿੰਘ ਕਹਿਣ ਪੁਕਾਰਕੇ ਬੁੱਚੜਾਂਨੂੰ ਤੁਸੀਂ ਹੋਵਣਾਂ ਜੇ ਖਬਰਦਾਰ ਵਾਰੀ। ਏਨੀ ਆਖ ਹਮਲਾ ਕੀਤਾ ਖਾਲਸੇ ਨੇ ਕੱਟ ਵੱਢ ਕੀਤੀ ਮਾਰੋ ਮਾਰ ਵਾਰੀ। ਕੋਈ ਮਾਰਿਆ ਸਹਿਕਦਾ ਰਿਹਾ ਕੋਈ ਕੋਈ ਪਿਆ ਵੀਮਾਰ ਲਰਾਰ ਵਾਰੀ। ਗਊਆਂ ਮਾਰਨੇ ਵਾਲਿਆਂ ਪਾਪੀਆਂਦਾ ਬੇੜਾ ਗਰਕ ਕੀਤਾ ਵਿਚ ਧਾਰ ਵਾਰੀ। ਸ਼ੈਹਿਰੋਂ ਬਾਹਰ ਲੈਂਹਿਦੀ ਤਰਫ ਬੁੱਚੜਖਾਨਾਂ ਜਿਥੇ ਕਰੀ ਏਹ ਸਿੰਘਾਂਨੇ ਕਾਰ ਵਾਰੀ। ਕਰਕੇ ਕੰਮ ਹੋਇਆ ਹਰਨ ਖਾਲਸਾਜੀ ਹਿੰਦੂ ਤੁਰਕ ਲੋਂਦੇ ਫਿਰਨ ਸਾਰ ਵਾਰੀ। ਕਾਲਾ ਸਿੰਘ ਨਾ ਕਿਸੇਨੂੰ ਪਤਾ ਲੱਗੇ ਹਿੰਦੂ ਤੁਰਕ ਰਹੇ ਝੱਖ ਮਾਰ ਵਾਰੀ ॥ ੪੧ ॥

### ਵਾਕ ਕਵੀ

ਅੰਮ੍ਰਿਤਸਰ ਸ਼ਹੀਦਾਂ ਦੀ ਮਿਸਲ ਪੜਕੇ ਹੋਵੇ ਕੁਲ ਮਲੂਮ ਹਵਾਲ ਸਾਰਾ। ਓਬੀ ਜਾਇ ਹਾਜਰ ਆਪੇ ਆਪ ਹੋਏ ਸੋਬੀ ਦੱਸਿਆ ਖੋਲਕੇ ਹਾਲ ਸਾਰਾ। ਪਿਛੋਂ ਪਤਾ ਲੱਗਾ ਰਾਇਕੋਟ ਵਾਲਾ ਗਿਆ ਬੀਤ ਸਤਾਈਆ ਸਾਲ ਸਾਰਾ। ਹਿੰਦੂ ਤੁਰਕ ਲੈਂਦੇ ਫਿਰਨ ਖਬਰ ਸਾਰਾਂ ਦਿਤਾ ਬੁੱਚੜਾਂ ਦਾ ਕੋਮ ਗਾਲ ਸਾਰਾ। ਪਿਛੋਂ ਮੁਕਬਰਾਂ ਆਣਕੇ ਦੱਸ ਪਾਈ ਦਿਤਾ ਖੋਲ੍ਹ ਸਰਕਾਰ ਨੂੰ ਹਾਲ ਸਾਰਾ। ਦੱਬੇ ਹੋਇ ਹਥਿਆਰ ਘੜਾਇ ਦਿਤੇ ਕਰ ਦਿਤਾ ਸਬੂਤ ਹਵਾਲ ਸਾਰਾ। ਨਾਮ ਗਾਮਨੇ ਸਿੰਘਾਂਦੇ ਦੱਸ ਦਿਤੇ ਲਿਆ ਹੱਥ

ਸਰਕਾਰਨੇ ਮਾਲ ਸਾਰਾ। ਕਾਲਾ ਸਿੰਘ ਦਿਤਾ ਪਤਾ ਮੁਕ-
ਬਰਾਂ ਨੇ ਚੜਗਿਆ ਅਠਾਈਆਂ ਸਾਲ ਸਾਰਾ॥ ੪੨॥

ਹਿੰਦੂਆਂ ਨੇ ਮੁਕਬਰ ਹੋਕੇ ਸਿੰਘਾਂ ਨੂੰ ਫੜਾਇ
ਦੇਣਾ ਸਰਕਾਰਨੂੰ

ਕਾਨਾਂ ਕੋੜੀ ਕੁਮਾਲਪੁਰ ਪਿੰਡਦਾ ਸੀ ਦਲੂ ਖਾਸ ਕੋੜੀ ਛੀਨੀ ਵਾਲਦਾ ਸੀ। ਕੀਤੀ ਮੁਕਬਰੀ ਜਾਇ ਸਰਕਾਰ ਅੱਗੇ ਠਾਣੇਦਾਰ ਫਿਰਦਾ ਸਿੰਘ ਭਾਲਦਾ ਸੀ। ਮੰਡੀ ਪਿਥੋ ਦੇ ਸਿੰਘ ਫੜਾਇ ਦਿਤੇ ਰਤਨ ਸਿੰਘ ਇਕੋ ਨਾਈਵਾਲ ਦਾ ਸੀ। ਸਿੰਘ ਵਿਚ ਅਦਾਲਤਾਂ ਸੱਚ ਬੋਲੇ ਡਰ ਮੰਨਿਆਂ ਨਹੀਂ ਜੇ ਕਾਲਦਾ ਸੀ। ਅਸੀਂ ਪੰਜਾਂਨੇ ਕਤਲ ਜਰੂਰ ਕੀਤੀ ਗਿਆਨੀ ਸਿੰਘ ਨਾ ਅਸਾਂਦੇ ਨਾਲਦਾ ਸੀ। ਏਤਾਂ ਸੰਤਹੈ ਭਜਨਦੇ ਕਰਨ ਵਾਲਾ ਵਕਬ ਨਹੀਂ ਜੇ ਜੰਗਦੇ ਹਾਲਦਾਸੀ। ਅਸੀਂ ਕਤਲ ਕੀਤਾ ਇਨਾ ਜਾਲਮਾਂਨੂੰ ਸਾਨੂੰ ਦੁਖ ਗਾਈਆਂ ਵਾਲਾ ਗਾਲ ਦਾ ਸੀ। ਕਾਲਾ ਸਿੰਘ ਨਾ ਅਸਾਂਤੇ ਝੱਲ ਹੋਇਆ ਸਾਨੂੰ ਖੌਫ ਨਾ ਜਾਨਦੇ ਕਾਲਦਾ ਸੀ॥ ੪੩॥

ਮੁਕਬਰਾਂਨੇ ਗਿਆਨੀ ਸਿੰਘ ਜੀਨੂੰ ਅਦਾਵਤ ਨਾਲ
ਝੂਠ ਬੋਲਕੇ ਫੜੌਣਾ ਸਿੰਘਾਂਨੇ ਕਹਿਣਾ ਗਿਆਨੀਸਿੰਘ
ਸਾਡੇ ਨਾਲ ਨਹੀਂ ਸੀ।

ਕਾਨੇ ਦਲੂ ਨੇ ਬਹੁਤ ਪੁਕਾਰ ਕੀਤੀ ਸਾਡੀ ਸੁਣੋਂ ਜੇ ਅਰਜ ਸਰਕਾਰ ਬੇਲੀ। ਗਿਆਨੀ ਸਿੰਘ ਸ਼ਾਮਲ ਇਨਾਂ ਨਾਲ ਜਾਣੋਂ ਕਰੋ ਕੁਝ ਨਾ ਹੋਰ ਕਰਾਰ ਬੇਲੀ। ਸਾਰਾ ਕੰਮ ਹੈ ਏਸਤੇ ਸ਼ੁਰੂ ਹੋਇਆ ਸਾਡਾ ਕਰੇ ਸਰਕਾਰ ਇਤਬਾਰ ਬੇਲੀ।

Sri Satguru Jagjit Singh Ji eLibrary NamdhariElibrary@gmail.com

ਗੁਰਮੁਖ ਸਿੰਘ ਆਖੇ ਦੱਲੂ ਕਾਨਿਆਂ ਓਇ ਕਾਹਨੂੰ ਝੂਠ ਬੋਲੇਂ ਝੱਖ ਮਾਰ ਬੋਲੀ। ਗਿਆਨੀ ਸਿੰਘ ਨਾ ਅਸਾਂ ਦੇ ਨਾਲ ਰਲਿਆ ਅਸੀਂ ਬੁੱਚੜਾਂ ਦੀ ਲਈ ਸਾਰ ਬੇਲੀ। ਗਿਆਨੀ ਸਿੰਘ ਹੈ ਭਜਨਦੇ ਕਰਨ ਵਾਲਾ ਹੱਥ ਫੜੇ ਨਾਕਦੇ ਤਲਵਾਰ ਬੇਲੀ। ਅੱਠ ਪਹਿਰ ਹੈ ਭਜਨਦੇ ਵਿਚ ਰਹਿੰਦਾ ਨਾਮ ਜਪੇ ਕਰਤਾਰ ਕਰਤਾਰ ਬੇਲੀ। ਕਹੇ ਫੇਰ ਅਦਾਲਤੀ ਮੁਕਬਰਾਂ ਨੂੰ ਦੇਵੇ ਕੁੱਤਿਆਂ ਵਾਂਗ ਦੁਰਕਾਰ ਬੇਲੀ। ਦੱਲੂ ਕਹੇ ਕਾਨਾ ਗਿਆਨੀ ਸਿੰਘ ਸ਼ਾਮਲ ਤੁਸੀਂ ਪੁਛਕੇ ਲਵੋ ਜਹਾਰ ਬੇਲੀ। ਕਈ ਵਾਰ ਹੋਈਆਂ ਰੋਬਕਾਰੀਆਂ ਸੀ ਗਿਆਨੀ ਸਿੰਘ ਦਾ ਇਕ ਜਹਾਰ ਬੇਲੀ। ਕਾਲਾ ਸਿੰਘ ਬੇਈਮਾਨਾਂ ਮੁਕਬ ਰਾਂ ਦੀ ਗਿਆਨੀ ਸਿੰਘ ਦੇ ਨਾਲ ਸੀ ਖਾਰ ਬੇਲੀ ॥ ੪੪ ॥

ਮੁਕਬਰਾਂ ਨੇ ਕਹਿਣਾ ਗਿਆਨੀ ਸਿੰਘ ਨੇ ਮੰਨ ਲੈਣਾ

ਜਦੋਂ ਮੁਕਬਰਾਂ ਬਹੁਤ ਪੁਕਾਰ ਕੀਤੀ ਗਿਆਨੀ ਸਿੰਘ ਦੇ ਬਚਨ ਬਿਲਾਸ ਹੋਏ। ਜੋ ਕੁਛ ਕਹਿਣ ਪਾਪੀ ਸੋ ਕੁਛ ਸੱਚ ਜਾਣੋਂ ਸਿੰਘਾਂ ਨਾਲ ਸ਼ਾਮਲ ਅਸੀ ਖਾਸ ਹੋਏ। ਸੰਤਤਾਈ ਦੇ ਨਾਲ ਮਨਜ਼ੂਰ ਕਰਦੇ ਨਹੀਂ ਚਿੱਤ ਦੇ ਵਿਚ ਉਦਾਸ ਹੋਏ। ਕਾਲਾ ਸਿੰਘ ਭਾਈ ਮਨੀ ਸਿੰਘ ਵਾਂਗੂੰ ਸਾਰੇ ਜਾਣਦੇ ਸੇ ਕੰਮ ਰਾਸ ਹੋਏ ॥੪੫॥

ਅਦਾਲਤ ਨੇ ਫਾਹੇਦਾ ਹੁਕਮ ਦੇਣਾ

ਦਿਤਾ ਹੁਕਮ ਅਦਾਲਤੀ ਆਪ ਮੂੰਹੋਂ ਕਈ ਵਾਰ ਜਾਂ ਹੋਏ ਬਿਆਨ ਚੁਕੇ। ਹੋਇ ਗਿਆ ਸਤਾਈਆਂ ਸਾਲ ਪੂਰਾ ਅੱਠ ਮਾਂਹਿ ਅਠਾਈ ਦੇ ਆਨ ਢੁਕੇ। ਚਾਰ ਸਿੰਘ ਪਹਿਲੇ ਹੈਨ ਮੰਨ ਬੈਠੇ ਨਹੀਂ ਆਪਣੀ ਮੂਲ ਜਵਾਨ ਚੁਕੇ। ਦਿੰਦਾ

ਹੁਕਮ ਅਦਾਲਤੀ ਆਪ ਮੂੰਹੋਂ ਜ਼ੁਲਮ ਫਰਦ ਚੌਹਾਂ ਉਤੇ ਆਨ ਚੁਕੇ। ਫਾਹਾ ਦਿਓ ਲਗਾਵਣਨੀ ਡੇਰ ਨਾਹੀ ਪੂਰੇ ਸਿੰਘਾਂ ਦੇ ਹੋਇ ਪਰਾਨ ਚੁਕੇ। ਕਾਲਾ ਸਿੰਘ ਮੋਹਲਤ ਨਹੀਂ ਵਿਚ ਪਾਈ ਸਚੇ ਸਿੰਘਾਂ ਦੇ ਹੋਇ ਬਿਆਨ ਚੁਕੇ ॥ ੪੬ ॥

## ਸਿੰਘਾਂ ਨੇ ਪਿਆਰ ਕਰਨਾ

ਸਿੰਘ ਤੁਰੇ ਅਦਾਲਤੋਂ ਵਕਤ ਓਸੇ ਜਦੋਂ ਫਾਹੇ ਦਾ ਹੁਕਮ ਸੁਣਾਇਆ ਸੀ। ਸਿੰਘਾਂ ਸਣੇ ਕੇਸੀ ਇਸ਼ਨਾਨ ਕੀਤਾ ਵਾਹਿ ਗੁਰੂ ਦਾ ਜਾਪ ਜਪਾਇਆ ਸੀ। ਆਪਸ ਵਿੱਚ ਦੀ ਸਿੰਘ ਪਯਾਰ ਕਰਦੇ ਚਰਨ ਚੁੰਮਕੇ ਸੀਸ ਨਵਾਇਆ ਸੀ। ਪੈਂਟਜਫੀ ਆਂਗਲਾਂ ਨੂੰ ਘੁੱਟਕੇ ਤੇ ਹੋਇ ਰੋਇਕੇ ਪਿਆਰ ਵਧਾਇਆ ਸੀ। ਦੂਜਾ ਦੂਜੇ ਨੂੰ ਚਿੰਬੜੇ ਮਾਰ ਧਾਹਾਂ ਦਿਨ ਅੰਤ ਵਾਲਾ ਨੇੜੇ ਆਇਆ ਸੀ। ਵਿਸ਼ਾ ਵਿਚ ਵੈਰਾਗ ਦੇ ਹੋਇਕੇ ਤੇ ਨੌਮੇ ਪਾਤਸ਼ਾਹ ਦਾ ਸ਼ਬਦ ਗਾਇਆ ਸੀ। ਏਤਾਂ ਜਗ ਸਰਾਂਇ ਮੁਸਾਫਰਾਂ ਦੀ ਏਥੇ ਗਿਆ ਕੇਤਾ ਕੇਤੜਾ ਆਇਆ ਸੀ। ਰਾਮ ਗਿਆ ਰਾਵਣ ਨਾਲ ਵਿਦਾ ਹੋਇਆ ਫੇਰਾ ਵਾਂਗ ਵਨ ਜਾਰਿਆਂ ਪਾਇਆ ਸੀ। ਕਾਲਾ ਸਿੰਘ ਰਹਿਣਾ ਥਿਰ ਵਾਹਿ ਗੁਰੂ ਨੇ ਬਾਜਾ ਕੂੜ ਦਾ ਕਈਆਂ ਵਜਾਇਆ ਸੀ ॥ ੪੭ ॥

## ਨਿਗੁਰਿਆਂ ਦੇ ਕੰਮ

ਨਿਰਦੋਸਾਂ ਨੂੰ ਦੋਸ਼ ਲਗਾਉਣ ਵਾਲੇ ਭਾਰੀ ਹੈਨ ਪਾਪੀ ਬੇਈਮਾਨ ਲੋਕੋ। ਗਿਆਨੀ ਸਿੰਘ ਸੀ ਸੰਤ ਭਜਨੀਕ ਭਾਰਾ ਕਦੇ ਕਰੇ ਨਾ ਕਿਸੇ ਦੀ ਹਾਨ ਲੋਕੋ। ਗਊ ਘਾਤੀਆਂ ਨੂੰ ਸਿੰਘਾਂ ਕਤਲ ਕੀਤਾ ਹਿੰਦੂ ਲੱਗ ਗਏ ਸਿੰਘਾਂ ਨੂੰ ਖਾਨ ਲੋਕੋ।

ਹਿੰਦੂ ਦੇਣ ਗਾਈਆਂ ਤੁਰਕ ਮਾਰ ਦੇਨੇ ਦੋਵੇਂ ਕਰਨ ਕੱਠਾ ਖਾਨ ਪਾਨ ਲੋਕੋ। ਹਿੰਦੂ ਲੋਕ ਹਲਾਲ ਨੂੰ ਖਾਣ ਵਾਲੇ ਤੁਸੀਂ ਸਮਝ ਲੈਂਣੇ ਮੁਸਲਮਾਨ ਲੋਕੋ। ਜੋੜੇ ਸੀਰਨੀ ਰੋਟ ਨਿਆਜ ਖਾਂਦੇ ਪੂਜਣ ਡੂੰਮ ਭਰਾਂਈਆਂ ਨੂੰ ਜਾਨ ਲੋਕੋ। ਦਾੜ੍ਹੀ ਕੇਸ ਕਟਾਇਕੇ ਪੀਣ ਹੁੱਕੇ ਪੂਜਣ ਜਾਣ ਸੁਲਤਾਨ ਦੇ ਥਾਨ ਲੋਕੋ। ਸੋਈ ਹੈਨ ਬਦਬਖਤ ਪਛਾਣ ਲੈਂਣੇ ਕਰਦੇ ਆਪਣੇ ਧਰਮ ਦੀ ਹਾਨ ਲੋਕੋ। ਖਾਂਦੇ ਮਾਸ ਹਲਾਲ ਸ਼ਰਾਬ ਹਿੰਦੂ ਸੋਈ ਜਾਣ ਪਾਪੀ ਬੇਈਮਾਨ ਲੋਕੋ। ਕਾਲਾ ਸਿੰਘ ਜੋ ਮੁਕਬਰੀ ਕਰਨ ਵਾਲੇ ਵਿਚ ਧਰਤਦੇ ਗਰਕਦੇ ਜਾਨ ਲੋਕੋ ॥ ੪੮॥

### ਸਿੰਘਾਂ ਨੇ ਫਾਹੇ ਪਾਸ ਜਾਣਾ

ਰਾਇਕੋਟ ਲੈਂਹਿਦੀ ਤਰਫ ਗੱਡ ਫਾਹਾ ਲੈਂਦੇ ਸਿੰਘਾਂਨੂੰ ਪਾਸ ਬੁਲਾਇ ਵਾਰੀ। ਮੰਗਲ ਸਿੰਘ ਮਸਤਾਨ ਸਿੰਘ ਪਿਥੋ ਵਾਲੇ ਗੁਰਮੁਖ ਸਿੰਘ ਤੀਜਾ ਗਿਆ ਆਇ ਵਾਰੀ। ਕਹਿਕੇ ਰੇਸ਼ਮੀ ਰੱਸੇ ਬਟਾਇ ਲੈਂਦੇ ਤੰਦ ਅਸੀਂਨਾ ਪੌਣੀ ਕਦਾਇ ਵਾਰੀ।ਹਰਨਾਮ ਸਿੰਘ ਮੰਡੀ ਵਾਲਾ ਸਿੰਘ ਚੌਥਾ ਫਤੇ ਗੁਰਾਂਦੀ ਰਿਹਾ ਗਜਾਇ ਵਾਰੀ। ਮਿਲਕੇ ਦੋਹਾਂਨੇ ਗੁਰੂਦਾ ਸਬਦਪੜ੍ਹਿਆ ਫਾਹਾ ਦੇਖ ਹੋਈ ਖੁਸ਼ੀ ਆਇ ਵਾਰੀ। ਕਾਲਾਸਿੰਘ ਅਕਾਲਨੂੰ ਯਾਦ ਕਰਦੇ ਵਾਹਿਗੁਰੂਦਾ ਜਾਪ ਜਪਾਇਵਾਰੀ ॥੪੯॥

### ਸਿੰਘਾਂ ਅੰਤ੍ਰ ਧਿਆਨ ਹੋਕੇ ਬਾਰਾਂ ਗੁਰਾਂ ਅਗੇ ਬੇਨਤੀ ਕਰਨੀ ਗੁਰਾਂ ਦਰਸ਼ਨ ਦੇਕੇ ਅਲੋਪ ਹੋਣਾ

ਅੰਤ੍ਰ ਧਿਆਨ ਹੋਕੇ ਸਿੰਘਾਂ ਅਰਜ਼ ਕੀਤੀ ਬਾਰਾਂ ਗੁਰਾਂ ਅੱਗੇ ਬਾਰ ਬਾਰ ਵਾਰੀ। ਸਿੰਘ ਆਖਦੇ ਸਤਿਗੁਰੋ ਪੂਰਿਓ

ਜੀ ਦੇਣਾ ਆਣਕੇ ਅਜ ਦੀਦਾਰ ਵਾਰੀ। ਨਾਨਕ ਗੁਰੂ ਅੰਗ ਦ ਅਮਰਦਾਸ ਗੁਰ ਜੀ ਰਾਮਦਾਸ ਅਰਜਨ ਕਰੋ ਪਾਰ ਵਾ-ਰੀ। ਹਰਗੋਬਿੰਦ ਹਰਿਰਾਇ ਹਰਿਕ੍ਰਿਸ਼ਨ ਗੁਰ ਜੀ ਨੌਂਵਾਂ ਦਸਮ ਗੁਰ ਜੋ ਕਰਨ ਹਾਰ ਵਾਰੀ। ਗੁਰੂ ਗਿਆਰਵੇਂ ਬਾ-ਰਵੇਂ ਦਰਸ ਦੇਣਾ ਲੈਣੀ ਆਜਜ਼ਾਂ ਦੀ ਅਜ ਸਾਰ ਵਾਰੀ। ਗੁਰੂ ਗਰੰਥ ਤੇ ਪੰਥ ਦੇ ਪਿਆਰਿਓਜੀ ਦੇਣਾਂ ਦਰਸ ਸਾਨੂੰ ਇਕ ਵਾਰ ਵਾਰੀ। ਤਾਰੂਸਿੰਘ ਸੁਵੇਗਸਿੰਘ ਮਨੀਸਿੰਘ ਜੀ ਕਰੋ ਆਜਜ਼ਾਂ ਦਾ ਬੇੜਾ ਪਾਰ ਵਾਰੀ। ਸਿੱਖੀ ਸਿਦਕ ਬਖਸ਼ੋ ਸਾਂਨੂੰ ਆਪ ਜੇਹਾ ਜੇਹੜਾ ਤੁਸਾਂ ਨੂੰ ਦਿਤਾ ਕਰਤਾਰ ਵਾਰੀ। ਏਹ ਨਿਭੇ ਕੇਸਾਂ ਸਾਸਾਂ ਨਾਲ ਸਾਡਾ ਏਹੋ ਮੰਗ ਸਾਡੀ ਵਾਰ ਵਾਰਵਾਰੀ। ਰਾਮਸਿੰਘ ਸਤਿਗੁਰ ਮੇਹਰਬਾਨ ਗੁਰ ਜੀ ਆਵੋ ਚੀਨੀ ਦੇ ਹੋਇ ਅਸਵਾਰ ਵਾਰੀ। ਵੇਲਾ ਹਈ ਏਹੁ ਦਰਸ਼ਨ ਦੇਵਣੇ ਦਾ ਕਰੋ ਖੁਸ਼ੀ ਦੇ ਨਾਲ ਉਪਕਾਰ ਵਾਰੀ। ਹੋਵੇ ਪੀੜ ਨਾ ਮੌਤ ਦਾ ਦੁਖ ਸਾਨੂੰ ਤੇਰੇ ਨਾਮਦਾ ਰਹੇਅਧਾਰ ਵਾਰੀ। ਅੰਤ੍ਰਜਾਮੀਆਂ ਨਾਲ ਲੈ ਸੂਬਿਆਂ ਨੂੰ ਦੇਈਂ ਦਰਸ ਸਾਨੂੰ ਇਕ ਵਾਰ ਵਾਰੀ। ਏਧਰ ਮੰਗਦੇ ਮੰਗ ਸ਼ਹੀਦ ਏਹੋ ਪਾਵੇ ਵਿਲ ਨਾਂ ਵਿਚ ਕਰਤਾਰ ਵਾਰੀ। ਓਧਰ ਸਤਿ ਗੁਰੂ ਭੀ ਐਣਾਂ ਚਾਹੁਦੇ ਸੇ ਕੰਮ ਰਾਸ ਕਰਦਾ ਕਰਤਾਰ ਵਾਰੀ। ਗਵਰਨ ਮਿੰਟ ਨੇ ਸੱਦਿਆ ਸਤਿਗੁਰਾਂ ਨੂੰ ਤੁਸੀ ਆਵਣਾਂ ਜੇ ਇਕ ਵਾਰ ਵਾਰੀ। ਭੈਣੀ ਸਾਹਿਬ ਤੇ ਸਤਿ ਗੁਰੂ ਚੱਲ ਆਏ ਹੋਏ ਚੀਨੀ ਦੇ ਆਪ ਅਸਵਾਰ ਵਾਰੀ। ਲੱਖਾ ਸਿੰਘ ਜੁਵਾਹਰ ਸਿੰਘ ਨਾਲ ਸੂਬਾ ਡੂਢ ਬਜੇ ਪਹੁੰਚੇ

ਵਾਂਗ ਤਾਰ ਵਾਰੀ। ਰਾਇਕੋਟ ਬਾਬਤ ਕੋਠੀ ਬਸੀਆਂ ਦੀ ਦਿਤੇ ਸਤਿਗੁਰਾਂ ਆਣ ਜ਼ਹਾਰ ਵਾਰੀ। ਹੁਕਮ ਅਸਾਂ ਦਾ ਨਾਮ ਤੇ ਦਾਨ ਕਰਨਾ ਰਹਿਤ ਰਖਣੀ ਗੁਰਾਂ ਦੀ ਕਾਰ ਵਾਰੀ। ਕੰਘਾ ਕੜਾ ਤੇ ਕੱਛ ਕਰਪਾਨ ਧਰਨਾ ਕਰਨਾ ਵਾ-ਹਿਗੁਰੂ ਨਾਮ ਉਚਾਰ ਵਾਰੀ। ਜੀਵ ਰੱਛਿਆਦਾ ਧੁਰੋਂ ਹੁਕਮ ਸਾਨੂੰ ਦੇਣਾ ਭੁਲਕੇ ਕੋਈ ਨਾ ਮਾਰ ਵਾਰੀ। ਏਹ ਆਖ ਸ਼ਹੀਦਾਂ ਦੇ ਪਾਸ ਆਏ ਦਿੰਦੇ ਕੁੱਲਨੂੰ ਆਪ ਦੀਦਾਰ ਵਾਰੀ। ਓਸੇ ਬਖਤਅੰਦਰ ਦਸੇ ਪਾਤਸ਼ਾਹੀਆਂ ਹਾਜ਼ਰ ਆਣਹੋਈਆਂ ਇਕੋ ਵਾਰ ਵਾਰੀ। ਤਾਰੂ ਸਿੰਘ ਭਾਈ ਮਨੀ ਸਿੰਘ ਜੇਹੇ ਪਾਸ ਆਂਵਦੇ ਨਾਲ ਪਿਆਰ ਵਾਰੀ। ਦਿਸਣ ਓਨਾਂਨੂੰ ਹੋਰ ਨੂੰ ਨਹੀਂ ਦਿਸਦੇ ਹੋਇਆ ਵਡਾ ਅਚਰਜ ਅਪਾਰ ਵਾਰੀ। ਸਿੰਘ ਦੇਖਕੇ ਬਹੁਤ ਅਨੰਦ ਹੋਏ ਸਾਨੂੰਦਿੱਤਾ ਦੀਦਾਰ ਕਰ ਤਾਰ ਵਾਰੀ। ਸਾਡੀ ਮੰਗ ਕਰਤਾਰ ਨੇ ਕਰੀ ਪੂਰੀ ਸਿਦਕ ਹੋ ਗਿਆ ਬੇਸ਼ੁਮਾਰ ਵਾਰੀ। ਸਤਿਗੁਰ ਆਖਦੇ ਨੇ ਸਿੰਘਾਂ ਸੂਰਿਆਂ ਨੂੰ ਸੀਸ ਦੇਣ ਦੀ ਹੈ ਥੋੜੀ ਕਾਰ ਵਾਰੀ। ਡਰਨਾ ਮੌਤ ਤੇ ਮੂਲ ਨਾ ਖਾਲਸੇ ਨੇ ਨਹੀਂ ਦੇਵਣੀ ਧਰਮ ਨੂੰ ਹਾਰ ਵਾਰੀ। ਦਸੇ ਗੁਰੂ ਸ਼ਹੀਦ ਅਲੋਪ ਹੋਏ ਕੀਤਾ ਸੇਵਕਾਂ ਦਾ ਬੇੜਾ ਪਾਰ ਵਾਰੀ। ਦੇਕੇ ਦਰਸ ਤਾਂ ਸਤਿਗੁਰੂ ਤੁਰੇ ਭਾਈ ਭੈਣੀ ਸਾਹਿਬ ਪਹੁਚੇ ਓਸੇ ਵਾਰ ਵਾਰੀ। ਕਾਲਾ ਸਿੰਘ ਸੁਣਾਂਵਦਾ ਹਾਲ ਸਾਰਾ ਜੇੜਾ ਬਰਤਿਆ ਕਹਿਰ ਗੁਵਾਰ ਵਾਰੀ॥ ੫੦॥

ਭਾਈ ਮੈਂਗਲ ਸਿੰਘ ਜੀ ਦਾ ਸ਼ਹੀਦ ਹੋਣਾ

ਸਾਲ ਉੱਨੀ ਸੈ ਅਠਾਈਆ ਮਾਂਹ ਕੱਤਾ ਸੁਦੀ ਪੰਚਮੀ ਦਾ ਸ਼ੁਭ ਵਾਰ ਬੇਲੀ। ਜੋਤੀ ਜੋਤ ਸਮਾਇ ਸੇ ਦਸਮ ਗੁਰ ਜੀ ਓਹੋ ਰੋਜ ਸੀ ਅਪਰ ਅਪਾਰ ਬੇਲੀ। ਢਾਈ ਬਜੇ ਦਾ ਬਖਤ ਵਚਾਰ ਲੈਣਾਂ ਕੱਠ ਹੋਇਆਸੀ ਕਈ ਹਜਾਰ ਬੇਲੀ। ਪਿੰਡ ਲਾਂਭਦੇ ਆਇ ਸੇ ਲੋਕ ਦੇਖਣ ਆਵੇ ਕੁਝ ਨਾ ਅੰਤ ਸ਼ੁਮਾਰ ਬੇਲੀ। ਸਾਹਿਬਜ਼ਾਦਿਆਂ ਦੀ ਸਿੰਘ ਸਾਖ ਕਰਦੇ ਜਿਵੇਂ ਹੋਈ ਸਰਹੰਦਸੀ ਕਾਰਬੇਲੀ। ਤਾਰੂਸਿੰਘ ਭਾਈ ਮਨੀ ਸਿੰਘਵਾਲੀ ਸਾਖੀ ਕਰਦੇਸੇਨਾਲ ਪਿਆਰਬੇਲੀ। ਚਲੋਚੱਲੀ ਏ ਓਨਾਂਦੇ ਪਾਸ ਜਾਈਏ ਛਾਓਡੇਰਨਾ ਕਰੋ ਦੀਦਾਰਬੇਲੀ। ਸਿੰਘਾਂ ਸਣੇ ਕੇਸੀ ਇਸ਼ਨਾਨ ਕੀਤਾ ਜਪੁਜੀ ਸਾਹਿਬ ਦਾ ਪਾਠ ਉਚਾਰ ਬੇਲੀ। ਮੈਂਗਲ ਸਿੰਘ ਨੇ ਆਖਿਆ ਕਰੋ ਛੇਤੀ ਮੂਹਰੇ ਕਰੀ ਸੀ ਫਾਹੇ ਦੀ ਤਾਰ ਬੇਲੀ। ਜਪੁਜੀ ਪਾਠ ਸੋਦਰ ਪੌੜੀ ਵਿਚ ਹੈਸੀ ਗਲ ਪਾਇਆ ਸੀ ਮੌਤ ਦਾ ਹਾਰ ਬੇਲੀ। ਘੰਡੀ ਫੁੱਟਕੇ ਫਾਹੇ ਦੇ ਨਾਲ ਲੱਗੀ ਜਪੁਜੀ ਸਾਹਬ ਪੜ੍ਹਦੀ ਬਾਰਬਾਰ ਬੇਲੀ। ਕਾਲਾਸਿੰਘ ਕੇਤੀ ਛੁਟੀਨਾਲ ਕਹਿਕੇ ਵਾਹਿਗੁਰੂ ਕਹਿਆ ਇਕੋ ਵਾਰ ਬੇਲੀ॥ ੫੧॥

ਭਾਈ ਗੁਰਮੁਖ ਸਿੰਘ ਜੀ ਦਾ ਸ਼ਹੀਦ ਹੋਣਾ

ਗੁਰਮੁਖ ਸਿੰਘ ਸ਼ਹੀਦ ਪੁਕਾਰ ਕਰਦਾ ਦਰਸ਼ਨ ਦੇਣ ਹਲਾਲ ਨਾ ਖੈਰ ਸਾਨੂੰ। ਹਿੰਦੂ ਤੁਰਕ ਨਾ ਅਸਾਂਨੂੰ ਹਥ ਲਾਵੇ ਦੋਵੇਂ ਦਿੱਸਣ ਬੇਈਮਾਨ ਚੋਰ ਸਾਨੂੰ। ਹਿੰਦੂ ਦੇਣ ਗਾਂਈਆਂ ਤੁਰਕ ਮਾਰਦੇਨੇ ਦੋਵੇਂ ਦਿੱਸਣ ਹਰਾਮ ਨੇ ਖੋਰ ਸਾਨੂੰ। ਏਨੀ

Sri Satguru Jagjit Singh Ji eLibrary NamdhariElibrary@gmail.com

ਆਖਕੇ ਸੂਰਮਾ ਗਿਆ ਅਗੇ ਗਲ ਪਾਮਦਾ ਹੈ ਦਿਸੇ ਛੋਰ ਸਾਨੂੰ। ਪਾਕੇ ਹਾਰ ਸੋਹਣਾ ਝੂਟਾ ਆਪ ਲੈਂਦਾ ਦਿਸੇ ਲਾਂਵ ਦਾ ਜੁਸੇ ਦਾ ਜੋਰ ਸਾਨੂੰ । ਗਿਆ ਸਿੰਘ ਬੈਕੁੰਠ ਨੂੰ ਵਕਤ ਓਸੇ ਵਾਹਿਗੁਰੂ ਬਿਨ ਕਹੇ ਨਾ ਹੋਰ ਸਾਨੂੰ। ਕਾਲਾ ਸਿੰਘ ਦੂਜੇ ਸਿੰਘ ਕਰਨ ਛੇਤੀ ਸਾਹਿਬਜ਼ਾਦਿਆਂ ਪਹਿ ਦੇਵੇ ਤੋਰ ਸਾਨੂੰ ॥੫੨॥

**ਭਾਈ ਮਸਤਾਨ ਸਿੰਘ ਜੀ ਦਾ ਸ਼ਹੀਦ ਹੋਣਾ**

ਤੀਜੀ ਵਾਰ ਮਸਤਾਨ ਸਿੰਘ ਆਪ ਜਾਂਦਾ ਕਰਕੇ ਵਾਹਿ ਗੁਰੂ ਵੱਲ ਧਿਆਨ ਵਾਰੀ । ਜਪੁਜੀ ਸਾਹਿਬ ਦਾ ਇਕ ਸਲੋਕ ਰਹਿੰਦਾ ਲੱਗਾ ਪੜਨ ਫਾਹੇ ਪਾਸ ਆਨ ਵਾਰੀ। ਪਾਇਆ ਮੌਤ ਵਾਲਾ ਹਾਰ ਖੁਸ਼ੀ ਹੋਕੇ ਛਾਲ ਮਾਰਦਾ ਹੈ ਨਾਲ ਤਾਨ ਵਾਰੀ। ਧੜ ਸਿੰਘ ਦਾ ਲਟਕਦਾ ਨਾਲ ਫਾਹੇ ਪੜ੍ਹਦੀ ਰਹੀ ਸਲੋਕ ਜਬਾਨ ਵਾਰੀ। ਏਸੇ ਤੌਰ ਸਿੰਘ ਹੋਣ ਸ਼ਹੀਦ ਆਇਆ ਨਾਮ ਸਿੰਘ ਹਰਨਾਮ ਬਖਾਨ ਵਾਰੀ। ਖੜਕੇ ਕਹਿਣ ਲੱਗਾ ਧੰਨ ਗੁਰੂ ਸਾਡਾ ਅੰਮ੍ਰਿਤ ਜਿਨੇ ਕਰਾਯਾ ਪਾਨ ਵਾਰੀ। ਲਾਲੀ ਦਮਕਦੀ ਸੂਰੇ ਦੇ ਮੁੱਖ ਉੱਤੇ ਖੜਾ ਆਪ ਫਾਹੇ ਹੇਠ ਆਨ ਵਾਰੀ। ਫਾਹਾ ਹੱਸਕੇ ਗਲ ਦੇ ਵਿਚ ਪਾ-ਉਂਦਾ ਲਾਵੇ ਵਾਹਿਗੁਰੂ ਵੱਲ ਧਿਆਨ ਵਾਰੀ। ਛਾਲ ਆਪ ਮਾਰੀ ਸਿੰਘ ਸੂਰਮੇ ਨੇ ਕਰਦਾ ਆਪਣੀ ਜਾਨ ਕੁਰਬਾਨ ਵਾਰੀ। ਘੰਡੀ ਫੁੱਟ ਸਰੀਰ ਹੈ ਸਿਥਲ ਹੋਇਆ ਜਦੋਂ ਸੂਰਮੇਂ ਆਪਣੀ ਜਾਨ ਵਾਰੀ। ਕੇਤੀ ਛੁਟੀ ਦੀ ਸੀਸ ਅਵਾਜ਼ ਦਿੰਦਾ ਸਾਰਾ ਦੇਖਦਾ ਖੜਾ ਜਹਾਨ ਵਾਰੀ । ਕਾਲਾ ਸਿੰਘ ਸ਼ਹੀਦ ਨੇ ਧੰਨ ਹੋਏ ਧੰਨ ਧੰਨ ਕੈਂਹੰਦੇ ਲੋਕ ਜਾਨ ਵਾਰੀ॥੫੩

Sri Satguru Jagjit Singh Ji eLibrary NamdhariElibrary@gmail.com

ਲੋਕਾਂ ਦਾ ਹੈਰਾਨ ਹੋਣਾ ਸ਼ਹੀਦਾਂ ਨੂੰ ਦੇਖ ਕੇ

ਹੁੰਦੇ ਸਿੰਘ ਸ਼ਹੀਦ ਸੇ ਜਿਨਾਂ ਡਿਠੇ ਸੋਈ ਨੱਸ ਗਏ ਛਾਲਾਂ ਮਾਰਕੇ ਜੀ। ਕਈ ਦੇਖਕੇ ਦੁੱਖ ਨਾ ਝੱਲ ਸਕੇ ਅਖਾਂ ਮੀਟ ਬਹਿ ਜਾਂਵਦੇ ਹਾਰਕੇ ਜੀ। ਕਈ ਖਾਏ ਗਸ਼ੀਆਂ ਡਿੱਗੇ ਧਰਤ ਉਪਰ ਕਈ ਰੋਣ ਉੱਚੀ ਧਾਹਾਂ ਮਾਰਕੇ ਜੀ। ਕਈ ਆਖਦੇ ਨੇ ਵੱਡਾ ਕੈਹਰ ਹੋਇਆ ਗੱਲਾਂ ਕਰਨ ਰੌਲੀ ਰੁਦਨ ਧਾਰਕੇ ਜੀ। ਕਈ ਆਖਦੇ ਮੌਤਤੇ ਨਹੀਂ ਡਰਦੇ ਅੰਮ੍ਰਿਤ ਛਕਣ ਜੋ ਖੰਡੇ ਦੀ ਧਾਰਕੇ ਜੀ। ਔਰਤ ਮਰਦ ਸਾਰੇ ਏਹੋ ਰੁਦਨ ਕਰਦੇ ਗਲੀ ਸ਼ੈਹਰ ਤਾਂ ਵਿੱਚ ਬਜ਼ਾਰਕੇ ਜੀ। ਧੂੜ ਛਾਏ ਗਈ ਸਾਰੇ ਦੇਸ ਉਤੇ ਉਦਾਸੀਨਗੀ ਵਿੱਚ ਸੰਸਾਰਕੇ ਜੀ। ਕਾਲਾ ਸਿੰਘ ਸਾਕਾ ਰਾਇਕੋਟ ਵਾਲਾ ਸੋ ਮੈ ਦੱਸਿਆ ਆਪ ਉਚਾਰਕੇ ਜੀ ॥ ੫੪ ॥ ਵਾਕ ਕਵੀ

ਰਾਇਕੋਟ ਸ਼ਹੀਦਨੇ ਚਾਰ ਹੋਏ ਦਿੱਤਾ ਓਨਾਂਦਾ ਹਾਲ ਸੁਣਾਇ ਭਾਈ। ਗਿਆਨੀ ਸਿੰਘ ਰਤਨ ਸਿੰਘ ਹੋਰ ਬਾਕੀ ਸੋਵੀ ਲੁਦਿਹਾਣੇ ਗਏ ਆਇ ਭਾਈ। ਓਦਾ ਸ਼ਿਸ਼ਨ ਸਪੁਰਦ ਮੁਕੱਦਮਾ ਸੀ ਮੰਨੇ ਰੱਬਦੀ ਸੋਈ ਰਜਾਇ ਭਾਈ। ਕਾਨ੍ਹੇ ਦੱਲੂਨੇ ਆਖਿਆ ਵਿਚ ਏਹੋ ਨਾਲ ਜੋਰਦੇ ਦਿੰਦੇ ਨੇ ਤਾਇ ਭਾਈ। ਗਿਆਨੀ ਸਿੰਘ ਨੇ ਆਖਿਆ ਸੱਚ ਇਹੋ ਝੂਠ ਬੋਲਦੇ ਨਹੀਂ ਕਦਾਇ ਭਾਈ। ਗਿਆਨੀ ਸਿੰਘ ਨੂੰ ਕਹਿਆ ਅਦਾਲਤੀ ਨੇ ਕਾਹਨੂੰ ਮੰਨ ਬੈਠਾ ਮੁਕਰ ਜਾਇ ਭਾਈ। ਕਾਲਾ ਸਿੰਘ ਸੱਚਾ ਸਾਨੂੰ ਨਜਰ ਆਵੇਂ ਜਿੰਦ ਆਪਨੀ ਨਾਹਿ ਗਵਾਇ ਭਾਈ ॥ ੫੫ ॥

Sri Satguru Jagjit Singh Ji eLibrary NamdhariElibrary@gmail.com

## ਬਾਬਾ ਗਿਆਨੀ ਸਿੰਘ ਜੀ ਆਖਦੇ ਨੇ ਸਾਡੇ ਗੁਰਾਂ ਵਡੇ ਉਪਕਾਰ ਕੀਤੇ ਨੇ

ਗਿਆਨੀ ਸਿੰਘ ਜੀ ਕਹੇ ਅਦਾਲਤੀ ਨੂੰ ਸਾਡੇ ਗੁਰਾਂਨੇ ਕਰੇ ਉਪਕਾਰ ਭਾਈ। ਧਰਮ ਹੇਤ ਸਰੀਰਜੇ ਲੱਗ ਜਾਵੇ ਸਾਨੂੰ ਰਤੀ ਨਾ ਸੋਚ ਵਚਾਰ ਭਾਈ। ਧਰਮ ਹੇਤ ਨੌਂਮੇ ਗੁਰੂ ਪੰਜਵੇਂ ਨੇ ਦਿੱਤੇ ਆਪਣੇ ਸੀਸਨੇ ਵਾਰ ਭਾਈ। ਦਸਮ ਗੁਰੂ ਜੀ ਆਪ ਮਸੂਮ ਬੱਚੇ ਸਾਡੇ ਉਪਰ ਦੀ ਦਿਤੇ ਨੇ ਵਾਰ ਭਾਈ। ਅੰਮ੍ਰਿਤ ਪਾਨ ਕਰਕੇ ਕਲਗੀ ਵਾਲੜੇ ਦਾ ਡਰਨਾ ਮੌਤ ਤੇ ਬੁਰਾ ਵਿਚਾਰ ਭਾਈ। ਪਿਤਾ ਪੁਤ੍ਰ ਸਰਬੰਸ ਨੂੰ ਵਾਰ ਦਿੱਤਾ ਅਸੀਂ ਓਸਦੇ ਸਿੱਖ ਤਿਆਰ ਭਾਈ। ਮਰਨਾ ਸੱਚਤੇ ਜੀਉਣ ਨੂੰ ਝੂਠ ਜਾਣੋਂ ਇਥੇ ਰਹਿਣ ਦਾ ਨਹੀਂ ਕਰਾਰ ਭਾਈ। ਕਾਲਾ ਸਿੰਘ ਜੇੜ੍ਹੀ ਚੀਜ ਨਜਰ ਆਵੇ ਸੋਈ ਬਿਨਸਣੀ ਹੈ ਇਕਵਾਰ ਭਾਈ॥ ਪਈ॥

## ਅਦਾਲਤ ਨੇ ਫਾਹੇ ਦਾ ਹੁਕਮ ਦੇਣਾ ਬਾਬੇ ਗਿਆਨੀ ਸਿੰਘ ਨੂੰ ਤੇ ਭਾਈ ਰਤਨ ਸਿੰਘ ਜੀਨੂੰ

ਦਿੱਤਾ ਹੁਕਮ ਅਦਾਲਤੀ ਆਪ ਮੂੰਹੋਂ ਫਾਹਾ ਤੁਸਾਂ ਨੂੰ ਪਿਆ ਤਿਆਰ ਬਾਬਾ। ਆਪੇ ਆਪ ਜਾਂਦੇ ਤੁਸੀਂ ਮੰਨਦੇਹੋਂ ਸਾਡਾ ਕੋਈ ਨਾ ਵਿੱਚ ਕਰਾਰ ਬਾਬਾ। ਮੁਕਬਰ ਕਹੀ ਜਾਂਦੇ ਤੁਸੀ ਮੰਨਦੇਹੋਂ ਸਾਡੀ ਕਿਸੇਦੇ ਨਾਲ ਨਾ ਖਾਰ ਬਾਬਾ। ਗਿਆਨੀ ਸਿੰਘ ਆਖੇ ਨਹੀਂ ਮਿਟਨ ਵਾਲਾ ਜੇੜਾ ਹੁਕਮ ਦਿੰਦਾ ਕਰਤਾਰ ਬਾਬਾ। ਓੜਕ ਹੁਕਮ ਅਕਾਲ ਦਾ ਸਤਿ ਜਾਣੋਂ ਭਾਵਾਂ ਜੀਵੀਏ ਬਰਸ ਹਜਾਰ ਬਾਬਾ। ਇਨੀਸੁਣੀ

ਜਾਂ ਗੱਲ ਅਦਾਲਤੀਨੇ ਦਿੰਦਾ ਫਾਹੇਦਾ ਹੁਕਮ ਉਚਾਰ ਬਾਬਾ। ਤੈਨੂੰ ਅੱਜਤੇ ਪੰਜਵੇਂ ਰੋਜ ਤਾਂਈ ਦੇਣਾਂ ਫਾਹੇ ਦੇ ਨਾਲਤਾਂ ਮਾਰ ਬਾਬਾ। ਹਿੰਦੂ ਤੁਰਕ ਸਾਰੇ ਬੈਰੀ ਜਾਣਦੇ ਸੇ ਪੈਂਦੀ ਰੜਕ ਅੰਦਰ ਵਾਂਗ ਤਾਰ ਬਾਬਾ। ਗਿਆਨੀ ਸਿੰਘ ਜੀ ਬਹੁਤ ਅਨੰਦ ਹੋਏ ਸੁਨੀ ਫਾਹੇ ਦੇ ਹੁਕਮ ਦੀ ਸਾਰ ਬਾਬਾ। ਅਸੀਂ ਰਲਾਂਗੇ ਭਾਈਆਂ ਦੇ ਨਾਲ ਜਾਕੇ ਦਰਸ਼ਨ ਕਰਾਂਗੇ ਨਾਲ ਪਿਆਰ ਬਾਬਾ। ਸਾਹਿਬ ਜਾਦਿਆਂ ਤੇ ਮਨੀ ਸਿੰਘ ਜੀ ਦਾ ਤਾਰੂ ਸਿੰਘ ਦਾ ਹੋਊ ਦੀਦਾਰ ਬਾਬਾ। ਹੋਰ ਸੈਂਕੜੇ ਸਿੰਘ ਭਰਾਏ ਮੇਰੇ ਚੜੇ ਚਰਖੀਏਂ ਜਿੰਦਗੀ ਵਾਰਬਾਬਾ। ਕਾਲਾ ਸਿੰਘ ਮੈਬੀ ਓਥੇ ਜਾਏਕੇ ਤੇ ਸੇਵਾ ਕਰੂੰ ਹੋਕੇ ਸੇਵਾ ਦਾਰ ਬਾਬਾ ॥ ੫੭ ॥

ਸਿੰਘਾਂਨੇ ਨਿਤਨੇਮ ਵਿਚ ਫਰਕ ਨਾ ਪੈਣ ਦੇਣਾ

ਗਿਆਨੀਸਿੰਘ ਰਤਨ ਸਿੰਘ ਰਵਾਂਹੋਕੇ ਪਹੁੰਚੇ ਖੂਨੀਆਂਦੀ ਕੋਠੀ ਆਨ ਵਾਰੀ। ਰਹਿਰਾਸ ਤੇ ਸੋਹਿਲੇ ਦਾ ਪਾਠ ਕਰਦੇ ਭਜਨ ਬਾਣੀ ਦੇ ਨਾਲ ਧਿਆਨ ਵਾਰੀ। ਦੋਇ ਬਜੇ ਤੇ ਰਾਤ ਨੂੰ ਉਠ ਖੜਦੇ ਸਣੇ ੇਸ ਕਰਦੇ ਇਸ਼ਨਾਨ ਵਾਰੀ। ਪੰਜ ਗਰੰਥ ਦਾ ਪਾਠ ਸਬੂਤ ਕਰਦੇ ਧਰਨ ਵਾਹਿਗੁਰੂ ਵੱਲ ਧਿਆਨ ਵਾਰੀ। ਬਾਈਆਂ ਸੂਬਿਆਂ ਦੇ ਵਿੱਚੋਂ ਖਾਸ ਸੂਬਾ ਗਿਆਨੀ ਸਿੰਘ ਕੀਤਾ ਮੇਹਰਬਾਨ ਵਾਰੀ। ਜੇੜੇ ਨਿਯਮ ਹੈਸਨ ਨਾਮ ਧਾਰੀਆਂ ਦੇ ਨਿਤਾਨੇਮ ਕਰਦੇ ਨਾਲ ਤਾਨ ਵਾਰੀ। ਕਾਲ਼ਾਸਿੰਘ ਸੰਤਾਂ ਨਾਮ ਜਪਦਿਆਂ ਨੂੰ ਦਿਨ ਅੰਤ ਦਾ ਪੂਜਿਆ ਆਨ ਵਾਰੀ ॥ ੫੮ ॥

## ਸਿੰਘਾਂ ਨੇ ਬੇਨਤੀ ਕਰਨੀ ਬਾਰਾਂ ਗੁਰਾਂ ਅਗੇ

ਸਾਲ ਉੱਨੀ ਸੈ ਅਠਾਈਆਂ ਬਿਕ੍ਰਮਾ ਜੋ ਪੂਰਨ ਚੰਦ ਤੇ ਸੀ ਕੱਤਾ ਮਾਸ ਹੋਇਆ । ਮਿਟੀ ਧੁੰਦ ਜਗ ਚਾਨਣਾਂ ਆਣ ਹੋਇਆ ਨਾਨਕ ਸਤਿਗੁਰੂਦਾ ਪ੍ਰਕਾਸ਼ ਹੋਇਆ। ਓਹੋ ਰੋਜ ਚੰਗਾ ਵੀਰ ਵਾਰ ਵਾਲਾ ਲਾਲ ਰੰਗ ਦਾ ਸੁਰਖ ਅਕਾਸ਼ ਹੋਇਆ । ਗਿਆਨੀ ਸਿੰਘ ਰਤਨ ਸਿੰਘ ਬਾਹਿਰ ਆਏ ਚਿੱਤ ਨਹੀਂ ਸੀ ਮੂਲ ਉਦਾਸ ਹੋਇਆ । ਨੌਮੇ ਪਾਤਿਸ਼ਾਹ ਦੇ ਸ਼ਬਦ ਪੜ੍ਹਨ ਉੱਚੀ ਕੰਮ ਜਾਣਦੇ ਸੇ ਸਾਰਾ ਰਾਸ ਹੋਇਆ । ਚਾਰ ਬਜੇ ਦਾ ਵਕਤ ਪਛਾਣ ਲੈਣਾ ਕੱਠਾ ਲੋਕ ਬਹੁਤਾ ਆਮ ਖਾਸ ਹੋਇਆ। ਹਿੰਦੂ ਤੁਰਕ ਆਏ ਸਾਰੇ ਦੇਖਣੇ ਨੂੰ ਕੱਠਾ ਕਈ ਹਜ਼ਾਰ ਤਮਾਸ਼ ਹੋਇਆ । ਗਿਆਨੀ ਸਿੰਘ ਜੀ ਕਹੇ ਇਸ਼ਨਾਨ ਕਰਨਾ ਗੋਰੇ ਸਾਹਮਣੇ ਬਚਨ ਬਿਲਾਸ ਹੋਇਆ। ਸਿੰਘ ਗੁਰੂ ਦਾ ਪਾਣੀ ਲਿਆਏ ਦੇਵੇ ਵਲੋਂ ਨੌਣ ਦੇ ਚਿਤ ਉਦਾਸ ਹੋਇਆ। ਲੁਧਿਆਣੇ ਦੇ ਵਿਚੋਂ ਨਾ ਸਿੰਘ ਮਿਲਦਾ ਖੜਾ ਇਕ ਮੈਹਰਾ ਆਣ ਪਾਸ ਹੋਇਆ। ਗਿਆਨੀ ਸਿੰਘਨੇਆਖਿਆ ਸਿੰਘਨਹੀਤੂੰ ਪਾਣੀਲੈਂਣਦਾ ਨਾ ਸਾਨੂੰ ਖਾਸਹੋਇਆ। ਕੜਾਕੱਛ ਕ੍ਰਿਪਾਨ ਨਾ ਪਾਸਤੇਰੇ ਸਿੰਘਬਣਨ ਨੂੰ ਚਿਤ ਖਲਾਸ ਹੋਇਆ। ਖਾਰਜ ਸਿੱਖੀਓਂ ਰਹਿਤ ਜੋ ਧਰੇ ਨਾਹੀ ਦਸਮ ਗੁਰੂ ਜੀਦਾ ਹੁਕਮ ਖਾਸ ਹੋਇਆ । ਸ਼ਰਮ ਖਾਇ ਮਹਿਰਾ ਓਥੋਂ ਦੂਰ ਹੋਇਆ ਜਦੋਂ ਸਿੰਘਦਾ ਬਚਨ ਬਿਲਾਸ ਹੋਇਆ । ਸਣੇ ਕੇਸ ਆਪੇ ਇਸ਼ਨਾਨ ਕੀਤਾ ਜਪੁਜੀ ਸਾਹਿਬ ਦੇ ਪੜਨ ਦਾ ਕ੍ਰਿਆਸ ਹੋਇਆ । ਹੱਥ

Sri Satguru Jagjit Singh Ji eLibrary NamdhariElibrary@gmail.com

ਜੋੜਕੇ ਸੀ ਅਰਦਾਸ ਕਰਦਾ ਖੜਾ ਆਣਕੇ ਫਾਹੇਦੇ ਪਾਸ ਹੋਇਆ। ਨਾਨਕ ਗੁਰੂ ਅੰਗਦ ਅਮਰਦਾਸ ਗੁਰ ਜੀ ਚੌਥਾ ਸਤਿਗੁਰੂ ਜੋ ਰਾਮਦਾਸ ਹੋਇਆ। ਤੱਤੀ ਰੇਤ ਪਵਾਇਕੇ ਕਸ਼ਟ ਝੱਲੇ ਦੇਵੀਂ ਦਰਸ ਆਜਜ਼ ਖੜਾ ਦਾਸ ਹੋਇਆ। ਹਰਗੋਬਿੰਦ ਹਰਰਾਇ ਹਰਕ੍ਰਿਸ਼ਨ ਗੁਰਜੀ ਨੌਂਮੇ ਗੁਰੂਤੇ ਤੁਰ ਕਾਂ ਦਾ ਨਾਸ ਹੋਇਆ। ਦਸਮ ਗੁਰੂ ਗਿਆਰਵੇਂ ਬਾਹਰਵੇਂ ਜੀ ਬਿਨਾਦਰਸ ਤੇ ਚਿਤ ਉਦਾਸ ਹੋਇਆ। ਗੁਰੂ ਗਰੰਥਤੇ ਪੰਥਦੇ ਪਿਆਰਿਓ ਜੀ ਸਾਹਿਬ ਜਾਦਿਆਂ ਵੱਲ ਕਿਆਸ ਹੋਇਆ। ਮਨੀ ਸਿੰਘ ਤਾਰੂ ਸਿੰਘ ਦਰਸ ਦੇਵੋ ਮੇਰੇ ਚਿਤ ਨੂੰ ਬਹੁਤ ਪਿਆਸ ਹੋਇਆ। ਸਿਖੀ ਸਿਦਕ ਬਖਸ਼ੋ ਮੈਨੂੰ ਆਪ ਜੇਹਾ ਦਰਸਨ ਆਪਦੇ ਨੂੰ ਖੜਾ ਦਾਸ ਹੋਇਆ। ਦੁਖ ਪੀੜਤੇ ਚਿਤ ਅਡੋਲ ਹੋਵੇ ਚਾਹਾਂ ਤੁਸਾਂਦੇ ਵਿਚ ਨਵਾਸ ਹੋਇਆ। ਚੀਨੀ ਵਾਲਿਆ ਸਤਿਗੁਰਾ ਦਰਸ ਦੇਵੀਂ ਲਾਈ ਡੇਰ ਕੀ ਅਜ ਕਿਆਸ ਹੋਇਆ। ਕਾਲਾ ਸਿੰਘ ਸ਼ਹੀਦ ਏਹ ਮੰਗ ਮੰਗੇ ਅੰਤ੍ਰ ਧਿਆਨ ਦੇ ਵਿਚ ਖਲਾਸ ਹੋਇਆ॥੫੯॥

### ਦਸਮ ਗੁਰੂ ਤੇ ਬਾਰਵੇਂ ਗੁਰੂ ਅੱਗੇ ਬੇਨਤੀ ਕਰਨੀ

ਮੇਰੀ ਬੰਦਨਾ ਗੁਰਾਂਨੂੰ ਅਨਕ ਬਾਰੀ ਦੇਈਂ ਦਰਸ ਮੈਨੂੰ ਕਲਗੀ ਵਾਲਿਆ ਜੀ। ਫੜਕੇ ਤੇਗ ਤੈਂ ਪੁੱਖਿਆ ਸੇਵਕਾਂ ਨੂੰ ਮੱਖਣ ਦੁਧ ਦੇ ਵਿਚੋਂ ਨਿਕਾਲਿਆਜੀ। ਪਹਿਲੇ ਸਾਜ ਕੇ ਪੰਜ ਪਿਆਰਿਆਂ ਨੂੰ ਮਰੇ ਹੋਇਆਂ ਨੂੰ ਫੇਰ ਜਵਾਲਿਆ ਜੀ। ਅੰਮ੍ਰਿਤ ਪਾਨ ਕਰਾਇਕੇ ਮੁਰਦਿਆਂ ਨੂੰ ਰੁੜਦੇ ਜਾਂਦਿ ਆਂ ਆਨ ਬਚਾਲਿਆ ਜੀ। ਭਰਪੂਰ ਹੋਇਆ ਬੇੜਾ ਜਾਲ

ਮਾਂ ਦਾ ਇਕ ਫੰਕ ਅੰਦਰ ਤੈਨੇ ਗਾਲਿਆ ਜੀ। ਪਿਤਾ ਪੂਤ ਸਰਬੰਸ ਨੂੰ ਵਾਰ ਦਿੱਤਾ ਹਿੰਦੂ ਕੌਮ ਨੂੰ ਰੱਖ ਦਿਖਾਲਿਆ ਜੀ। ਝੰਡੇ ਜਾਲਮਾਂ ਦੇ ਚਕਨਾ ਦੂਰ ਕੀਤੇ ਗੁਰੂ ਆਣ ਗ੍ਰੀਬਾਂ ਨੂੰ ਪਾਲਿਆ ਜੀ। ਜਾਮਾਂ ਬਾਹਰਵਾਂ ਧਾਰਕੇ ਆਪ ਆਦਾ ਭੈਣੀ ਸਾਹਿਬ ਆਕੇ ਡੇਰਾ ਲਾਲਿਆ ਜੀ। ਮਨਮੱਤਿ ਕੁਚਾਲ ਨੂੰ ਦੂਰ ਕੀਤਾ ਪੰਥ ਆਪਣਾ ਆਣ ਸਮ੍ਹਾਲਿਆ ਜੀ। ਸਿਖੀ ਸਿਦਕ ਮੇਰਾ ਨਿਬੇ ਨਾਲ ਤੇਰੇ ਹੋਵੇ ਦਰਸੁ ਤੇਰਾ ਚੀਨੀ ਵਾਲਿਆ ਜੀ। ਕਾਲਾਸਿੰਘ ਜੇਹੇ ਰੁੜ੍ਹੇ ਜਾਂਦਿਆਂ ਦੀ ਲੈਣੀ ਸਾਰ ਆਕੇ ਭੈਣੀ ਵਾਲਿਆ ਜੀ ॥ ੬੦ ॥

ਸਿੰਘਾਂ ਦੀ ਤਰਫ ਸਤਿਗੁਰਾਂ ਦੀ ਨਿਗਾ ਹੋਣੀ

ਓਧਰ ਸਤਿਗੁਰੂ ਜੀ ਭੈਣੀ ਸਾਹਿਬ ਬੈਠੇ ਲੱਗ ਰਿਹਾ ਸੀ ਖੂਬ ਦੀਵਾਨ ਵਾਰੀ। ਸਿੰਘ ਸਬਦ ਪ੍ਰੇਮਦੇ ਨਾਲ ਪੜ੍ਹਦੇ ਵਿਚ ਆਪ ਬੈਠੇ ਮੇਹਰਵਾਨ ਵਾਰੀ। ਆਂਸੂ ਨੇਤ੍ਰਾਂ ਦੇ ਵਿਚੋਂ ਬਹਿਣ ਲੱਗੇ ਸਿੰਘ ਦੇਖਕੇ ਬਹੁਤ ਹੈਰਾਨ ਵਾਰੀ। ਸਤਿਗੁਰ ਨਾਲ ਰੁਮਾਲਦੇ ਪੂੰਝਦੇਸੇ ਆਪ ਹੋਇਕੇਤੇ ਅੰਤ੍ਰ ਧਯਾਨ ਵਾਰੀ। ਕਾਰਨ ਕੀ ਪੁਛਦੇ ਸਿੰਘ ਸਤਿਗੁਰਾਂ ਨੂੰ ਸਤਿਗੁਰ ਦੱਸਦੇ ਖੋਲ੍ਹ ਬਿਆਨ ਵਾਰੀ। ਟੁਕੜੇ ਜਿਗਰ ਦੇ ਅਸਾਂ ਨੂੰ ਯਾਦ ਕਰਦੇ ਸਾਡਾ ਓਨਾਂਦੇ ਵਲ ਧਿਆਨ ਵਾਰੀ। ਮੇਰਾ ਰੂਪ ਤੇ ਰੋਮ ਸਰੀਰ ਮੇਰਾ ਮੇਰੀ ਟੁਟਦੀ ਜਾਨ ਦੀ ਜਾਨ ਵਾਰੀ। ਫਾਹੇ ਹੇਠ ਖੜੇ ਅੰਤ੍ਰ ਧਿਆਨ ਹੋਕੇ ਕਰਦੇ ਆਪਣੀ ਜਾਨ ਕੁਰਬਾਨ ਵਾਰੀ। ਸਾਡਾ ਮੰਗਦੇ ਦਰਸ ਹੈਂ ਅੰਤ ਵੇਲੇ ਲੱਗੇ ਆਪ ਬੈਕੁੰਠ ਨੂੰ ਜਾਣ ਵਾਰੀ। ਸਿੰਘ ਆਖਦੇ ਤੇਰੀਆਂ

ਤੂੰਹੀ ਜਾਣੇ ਅੰਤਰ ਜਾਮੀਆਂ ਰਿਹਾ ਤੂੰ ਜਾਣ ਵਾਰੀ। ਤੇਰੀ ਨਿਗਾ ਅੰਦਰ ਜੀਵ ਜੰਤ ਸਾਰਾ ਆਪੇ ਦੇਖਦਾ ਹੋ ਨਿਗਾਵਾਨ ਵਾਰੀ। ਕਾਲਾ ਸਿੰਘ ਅਪਣੇ ਸੰਤ ਖਾਲਸੇ ਦੀ ਲੈਣੀ ਸਾਰ ਹੋਕੇ ਮੇਹਰ ਬਾਨ ਵਾਰੀ॥ ੬੧॥

## ਬਾਰਾਂਗੁਰਾਂਨੇ ਦਰਸ਼ਨਦੇਣਾ ਸਿੰਘਾਂ ਨੂੰ

ਗਿਆਨੀ ਸਿੰਘ ਹੋਏ ਅੰਤ੍ਰ ਧਿਆਨ ਅੰਦਰ ਬਾਰਾਂ ਗੁਰਾਂ ਪਹਿਲੇ ਦਰਸ਼ਨ ਆਨ ਦਿੱਤਾ। ਸਾਹਿਬਜ਼ਾਦਿਆਂ ਸਣੇ ਸ਼ਹੀਦ ਸਾਰੇ ਦਰਸ ਆਪ ਹੋਕੇ ਮਿਹਰਬਾਨ ਦਿੱਤਾ। ਤਾਰੂ ਸਿੰਘ ਸੁਬੇਗ ਸਿੰਘ ਮਨੀ ਸਿੰਘ ਜੀ ਵੇਖ ਸਾਰਿਆਂਨੇ ਆਕੇ ਮਾਨ ਦਿੱਤਾ। ਰਾਮਸਿੰਘ ਸਤਿਗੁਰ ਮੇਹਰਬਾਨ ਹੋਕੇ ਗਿਆਨੀ ਸਿੰਘ ਨੂੰ ਹੈ ਦਰਸ਼ਨ ਆਨ ਦਿੱਤਾ। ਦਰਸ ਗੁਰਾਂ ਦਾ ਪਾਇਕੇ ਹਰਾ ਹੋਇਆ ਅੱਖਾਂ ਖੋਲ੍ਹਕੇ ਜਦੋਂ ਧਿਆਨ ਦਿੱਤਾ। ਦਰਸ ਪਾਇਕੇ ਵਡਾ ਅਨੰਦ ਹੋਇਆ ਉਪਰ ਚਰਨਾਂ ਦੇ ਸੀਸ ਟਕਾਨ ਦਿਤਾ। ਮੇਰੀ ਗੁਰਾਂ ਨੇ ਕਰੀ ਮੁਰਾਦ ਪੂਰੀ ਦਰਸ ਆਪ ਹੋਕੇ ਮਿਹਰਬਾਨ ਦਿੱਤਾ। ਗੁਰਾਂ ਆਖਿਆ ਦੇਵਣਾ ਸੀਸ ਭਾਈ ਤੈਨੂੰ ਗੁਰਾਂ ਨੇ ਸਿਦਕ ਅਮਾਨ ਦਿੱਤਾ। ਦੁੱਖ ਪੀੜ ਤੇ ਚਿਤ ਅਡੋਲ ਹੋਵੇ ਸਚੇ ਸਤਿਗੁਰਾਂ ਨੇ ਏਹੋ ਦਾਨ ਦਿੱਤਾ। ਬਾਰਾਂ ਗੁਰੂ ਸ਼ਹੀਦ ਅਲੋਪ ਹੋਏ ਦੇਕੇ ਦਰਸ ਨਾ ਚਿਤ ਭੁਲਾਨ ਦਿੱਤਾ। ਦਿਸੇ ਓਨਾਂ ਨੂੰ ਹੋਰ ਨੂੰ ਦਿਸੇ ਨਾਹੀ ਵਡੇ ਚਰਜ ਦਾ ਖੋਲ੍ਹ ਬਿਆਨ ਦਿੱਤਾ। ਕਾਲਾਸਿੰਘ ਆਕੇ ਪੂਰੇ ਸਤਿਗੁਰਾਂ ਨੇ ਮਨੀਸਿੰਘ ਵਾਂਗੂੰ ਗੁਰਾਂ ਦਾਨ ਦਿਤਾ

## ਬਾਬੇ ਗਿਆਨੀ ਸਿੰਘ ਜੀਦਾ ਸ਼ਹੀਦਹੋਣਾ

Sri Satguru Jagjit Singh Ji eLibrary NamdhariElibrary@gmail.com

ਤੇ ਭਾਈ ਰਤਨ ਸਿੰਘ ਜੀ ਦਾ ਸ਼ਹੀਦ ਹੋਣਾ

ਗਿਆਨੀ ਸਿੰਘ ਤੇ ਰਤਨ ਸਿੰਘ ਆਪ ਕਹਿੰਦੇ ਰਸੇ ਰੇਸ਼ਮੀ ਕਰੋ ਤਿਆਰ ਵਾਰੀ । ਤੰਦੀ ਅਸੀ ਨਾ ਗਲ਼ ਦੇ ਵਿਚ ਪੌਣੀ ਸਾਡਾ ਸੱਚੜਾ ਏਹੋ ਕਰਾਰ ਵਾਰੀ । ਸਿੰਘ ਗੁਰੂ ਦੇ ਵਡੇ ਦਲੇਰ ਸੂਰੇ ਫਾਹੇ ਹੇਠ ਖੜਦੇ ਹੋਕੇ ਤਿਆਰ ਵਾਰੀ। ਹਿੰਦੂ ਤੁਰਕ ਨੂੰ ਆਖਦੇ ਪਰੇ ਹੋਵੋ ਨੇੜੇ ਔਣਦੀ ਨਾ ਥੋੜੀ ਕਾਰ ਵਾਰੀ। ਸੁਰਤ ਸ਼ਬਦ ਦੇ ਨਾਲ਼ ਹੈਂ ਜੋੜ ਲੈਂਦੇ ਨਾਮ ਜਪੇ ਕਰਤਾਰ ਕਰਤਾਰ ਵਾਰੀ । ਨੌਵੇਂ ਗੁਰੂ ਜੀ ਦਾ ਸ਼ਬਦ ਪੜ੍ਹਨ ਮੂੰਹੋਂ ਸੁਰਾਂ ਉਚੀਆਂ ਨਾਲ ਉਚਾਰ ਵਾਰੀ। *ਅਬ ਮੈਂ ਕਵਨ ਉਪਾਇ ਦੀ ਧਾਰਨਾ ਸੀ ਏਹੋ ਤੁੱਕ ਪੜ੍ਹਦਾ ਬਾਰ ਬਾਰ ਵਾਰੀ । ਜੇੜ੍ਹਾ ਸ਼ਬਦ ਹੈ ਵਿਚ ਧਨਾਸਰੀ ਦੇ ਸੋਈ ਸਿੰਘ ਪੜ੍ਹਦਾ ਨਾਲ ਪਿਆਰ ਵਾਰੀ। ਖੁਸ਼ੀ ਹੋਇਕੇ ਫਾਹੇ ਨੂੰ ਦੇਖ ਅੱਖੀਂ ਹੱਥੀਂ ਆਪ ਪਾਵੇ ਮੌਤ ਹਾਰ ਵਾਰੀ । ਝੂਟਾ ਆਪ ਲੈਂਦਾ ਵਾਹਿਗੁਰੂ ਕਹਿਕੇ ਪੈਰ ਚੱਕਕੇ ਛਾਲ਼ ਨੂੰ ਮਾਰ ਵਾਰੀ। ਘੰਡੀ ਭੰਨਕੇ ਫਾਹੇ ਨੇ ਦੂਰ ਕੀਤੀ ਲੋਥ ਲਟਕ ਰਹੀ ਨਾਲ਼ ਤਾਰ ਵਾਰੀ । ਵਾਹਿਗੁਰੂ ਦੀ ਫਤੇ ਬੁਲਾਇਕੇ ਤੇ ਗਿਆ ਸਿੰਘ ਬੈਕੁੰਠ ਸਧਾਰ ਵਾਰੀ । ਏਸ ਤੌਰ ਦੂਜਾ ਰਤਨ ਸਿੰਘ ਜਾਂਦਾ ਦਿੰਦਾ ਆਪਣੀ ਜਿੰਦਗੀ ਵਾਰ ਵਾਰੀ। ਭਾਣਾ ਮੰਨਕੇ ਸਿਰ ਤੇ ਵਾਹਿਗੁਰੂ ਦਾ ਬੇੜਾ ਧਰਮ ਵਾਲਾ ਕਰਦੇ ਪਾਰ ਵਾਰੀ। ਪੰਜਾਂ ਤੱਤਾਂ ਦੀ ਦੇਹੀ ਨੂੰ ਜਾਣ ਝੂਠੀ ਗਲ਼ ਆਪ ਪਾਵੇ ਮੌਤ ਹਾਰ ਵਾਰੀ । ਹਸ ਹਸ ਪਾਇ

---

* ਧਨਾਸਰੀ ਮਹੱਲਾ ੯ ਅਬ ਮੈਂ ਕਉਨ ਉਪਾਇ ਕਰਉ । ਸਾਰਾ ਸਬਦ

ਆ ਗਲ ਵਿਚ ਫਾਹਾ ਫਤੇ ਵਾਹਿਗੁਰੂ ਰਿਹਾ ਪੁਕਾਰ ਵਾਰੀ। ਕਾਲ੍ਹਾ ਸਿੰਘ ਨਾ ਬੋਲਿਆ ਫੇਰ ਮੂੰਹੋਂ ਗਿਆ ਸਿੰਘ ਬੈਕੁੰਠ ਸਧਾਰ ਵਾਰੀ ॥ ੬੩ ॥

### ਲੋਕਾਂ ਦਾ ਹੈਰਾਨ ਹੋਣਾ ਸਿੰਘਾਂ ਨੂੰ ਦੇਖਕੇ

ਬਲੀਦਾਨ ਸ਼ਹੀਦ ਦਾ ਹੋਇ ਚੁਕਾ ਲੋਕ ਦੇਖਕੇ ਹੋਣ ਹੈਰਾਨ ਵਾਰੀ। ਕਈ ਖਾਇ ਗਸ਼ੀਆਂ ਡਿਗੇ ਧਰਤ ਉਤੇ ਕਈ ਨੱਠਕੇ ਘਰਾਂ ਨੂੰ ਜਾਨ ਵਾਰੀ। ਕਈ ਆਖਦੇ ਵਡਾ ਹੈ ਜ਼ੁਲਮ ਹੋਇਆ ਭਜਨ ਕਰਨ ਵਾਲੇ ਦਿੱਤੀ ਜਾਨ ਵਾਰੀ। ਕਈ ਕਹਿਣ ਨਿਰਦੋਸ਼ ਨੂੰ ਦੋ ਲਾਕੇ ਮੁਕਬਰ ਹੋਇ ਗਏ ਬੇਈਮਾਨ ਵਾਰੀ। ਕਾਲ੍ਹਾ ਸਿੰਘ ਆਪੋ ਅਪਣੀ ਘਰੀਂ ਜਾਕੇ ਗੱਲਾਂ ਕਲਨ ਹਿੰਦੂ ਮੁਸਲਮਾਨ ਵਾਰੀ ॥ ੬੪ ॥

### ਬ੍ਰਹਮ ਗਿਆਨੀ ਦੀ ਪਰਖ ਵਾਕ ਕਵੀ

ਬ੍ਰਹਮ ਗਿਆਨ ਜੀਨੂੰ ਸਾਰਾ ਜੱਗ ਆਖੇ ਬ੍ਰਹਮ ਗਜ਼ਾਨ ਦੀ ਏਹੋ ਪਛਾਨ ਹੈਜੀ। ਜਿੰਨਾਂ ਜਾਨ ਦਿੱਤੀ ਧਰਮ ਆਪਣੇ ਤੇ ਬ੍ਰਹਮ ਗਿਆਨੀ ਸੋਈ ਲੋਣੇ ਜਾਨ ਹੈ ਜੀ। ਝੂਠ ਦੇਹ ਸਮਝੀ ਧਰਮ ਸਤ ਜਾਤਾ ਸੋਈ ਬ੍ਰਹਮ ਗਿਆਨੀ ਲੋਣੇ ਮਾਨ ਹੈ ਜੀ। ਸਾਡੇ ਸਿੰਘਾਂ ਨੂੰ ਸਮਝਣਾ ਬ੍ਰਹਮਗਿਆਨੀ ਜਿੰਨਾਂ ਧਰਮ ਪੁਰ ਤਜੇ ਪਰਾਨ ਹੈਜੀ। ਸਿੰਘ ਕਈ ਹਜਾਰ ਸ਼ਹੀਦ ਹੋਇਆ ਬ੍ਰਹਮ ਗਿਆਨਦਾ ਲਗਿਆ ਬਾਨ ਹੈਜੀ। ਬਿਨਾ ਖਾਲਸੇ ਹੋਰਨਾ ਬ੍ਰਹਮ ਗਿਆਨੀ ਲੋਕ ਫਿਰਨ ਐਮੇ ਬੇਗੁਮਾਨ ਹੈਜੀ। ਅੱਜ ਕੱਲ ਪਾਲੂ ਪੇਟ ਬ੍ਰਹਮ ਗਿਆਨੀ ਕੁੜੀਆਂ ਮੁੰਡਿਆਂ ਕੱਢ ਲੈਜਾਨ ਹੈ ਜੀ। ਜਗਤ ਮਿਥਿਆ

ਸਚੁ ਹੈ ਦੁੱਧ ਮੱਖਣ ਸਚੁ ਰਜ਼ਸੁ ਸ਼ਰਾਬ ਦਾ ਪਾਨ ਹੈ ਜੀ। ਭੇਖ ਧਾਰਕੇ ਜਗਤਨੂੰ ਕਰਨ ਗੰਦਾ ਗੰਦੇ ਆਪ ਹੋ ਫਿਰਨ ਵਿਰਾਨ ਹੈ ਜੀ। ਕਾਲਾ ਸਿੰਘ ਚੁਰਾਸੀ ਤੇ ਛੁਟਣਾ ਜੇ ਭਜਨ ਪੁਛ ਅੰਮ੍ਰਿਤ ਕਰੋ ਪਾਨ ਹੈ ਜੀ॥ ੬੫॥

## ਕਵੀ ਦਾ ਜਨਮ ਹਾਲ

ਸੰਮਤ ਉੱਨੀਸੈ ਅਠਾਈਆ ਮਾਹਿ ਕੱਤਾ ਪੂਰਨ ਮਾਸ਼ੀ ਦੀ ਥਿੱਤ ਪਛਾਨ ਭਾਈ। ਸਾਕਾ ਲੁਦਿਹਾਣੇ ਰਾਏਕੋਟਵਾਲਾ ਵੀਰਵਾਰ ਦੇ ਰੋਜ ਬਖਾਨ ਭਾਈ। ਜਿਵੇਂ ਕੋਟਲੇ ਵਿਚ ਮਲੇਰ ਹੋਇਆ ਸਾਰਾ ਓਹਬੀ ਲਿਖੂੰ ਬਿਆਨ ਭਾਈ। ਏਸ ਸਾਲਦੇ ਵਿਚ ਛਪਾਇਕੇ ਤੇ ਕਰੂੰ ਖਾਲਸੇ ਦੀ ਭੇਟਾ ਆਨ ਭਾਈ। ਮੈਂ ਅਵਾਣ ਜੇ ਕੁਝ ਅਜੋਗ ਹੋਵੇ ਬਖਸ਼ੋ ਭੁੱਲ ਮੈਨੂੰ ਦਾਸ ਜਾਨ ਭਾਈ। ਅੱਸੀ ਇਕ ਪੁਰ ਸਿੰਘ ਸ਼ਹੀਦ ਹੋਇ ਕੋਟ ਕੋਟਲੇ ਸੁਧਾਸਰ ਮਾਨ ਭਾਈ। ਸ਼ਹੀਦ ਗੰਜ ਬਣੌਣ ਦਾ ਹੁਕਮ ਨਾਹੀ ਮੜ੍ਹੀ ਗੋਰਨੂੰ ਗੁਰੂ ਢਹਾਨ ਭਾਈ। ਜੇੜ੍ਹਾ ਦੇਖਿਅ ਸੁਣਿਆਂ ਮੈਂ ਖਾਲਸੇ ਤੇ ਕੀਤਾ ਤੁਸਾਂ ਦੇ ਪਾਸ ਬਖਾਨ ਭਾਈ। ਸਾਲ ਉੱਨੀਸੈ ਸਤ੍ਰੇ ਵਿਚ ਕਰਿਆ ਬੈਂਤਾਂ ਵਿਚ ਮੈਂ ਕਾਵ ਬਿਆਨ ਭਾਈ। ਜਿੱਥੇ ਜਨਮ ਲੀਤਾ ਦੇਹੀ ਧਾਰਕੇ ਮੈਂ ਨੰਗਲ ਵੱਡਾ ਹੈ ਪਿੰਡ ਮਕਾਨ ਭਾਈ। ਭੈਣੀ ਸਾਹਿਬ ਤੇ ਦੱਖਣ ਦੀ ਤਰਫ ਸਮਝੋ ਸੋਲਾਂ ਕੋਸ ਦਾ ਫੈਸਲਾ ਮਾਨ ਭਾਈ। ਸਾਲ ਉੱਨੀਸੈ ਵਿਚ ਬਤਾਲੀਏ ਦੇ ਭਜਨ ਪੁਛਿਆ ਸੀ ਮੈਂਵੀ ਆਨ ਭਾਈ। ਹੀਰਾ ਸਿੰਘ ਦੂਜਾ ਬਿਸ਼ਨ ਸਿੰਘ ਬੇਟਾ ਸਿੱਖੀ ਸਿਦਕ ਦੇ

ਨਾਲ ਧਿਆਨ ਭਾਈ। ਕੜਾ ਕੱਛ ਕਰਪਾਨ ਪਰਵਾਰ ਪਾਵੇ ਸਣੇ ਕੇਸ ਕਰਦਾ ਇਸ਼ਨਾਨ ਭਾਈ। ਚੰਗਾ ਸਤਗੁਰਾਂ ਨਾਲ ਪਿਆਰ ਸਭਦਾ ਕ੍ਰਿਤ ਧਰਮ ਦੀ ਕਰਨ ਲਾ ਤਾਨ ਭਾਈ। ਕਾਲਾ ਸਿੰਘ ਤੂੰ ਵਾਹਿਗੁਰੂ ਨਾਮ ਜਪ ਲੈ ਗੁਰੂ ਬਖਸ਼ ਦੇਵੇ ਮੇਹਰ ਵਾਨ ਭਾਈ ॥ ੬੬ ॥

ਦੋਹਰਾ
ਸ੍ਰੀਮਾਨ ਪ੍ਰਤਾਪ ਸਿੰਘ ਭੈਣੀ ਸਾਹਿਬ ਮਹਾਰਾਜ ।
ਵਾਹਿਗੁਰੂ ਕੀ ਫਤੇ ਹੈ ਨਾਮ ਧਾਰੀ ਸਿਰ ਤਾਜ ॥

ਇਤਿ ਸ੍ਰੀ ਸ਼ਹੀਦ ਬਿਲਾਸ ਸੰਪੂਰਣੰ

ਜਿਸ ਸਜਣ ਨੂੰ ਇਸ ਪੁਸਤਕ ਦੀ ਲੋੜ ਹੋਵੇ ਤਾਂ
ਹੇਠ ਲਿਖੇ ਪਤੇ ਤੋਂ ਮੰਗਵਾਲੈਣ
ਹੀਰਾ ਸਿੰਘ ਬਿਸ਼ਨ ਸਿੰਘ ਨਾਮਧਾਰੀ
ਮੌਜ਼ਾ ਨੰਗਲ ਵੱਡਾ ਡਾਃਖਾਃਲਤਾਲਾ ਜ਼ਿਲਾ ਲੁਦਿਹਾਣਾ

## ਸ੍ਰੀ ਗੁਰਮਤ ਪ੍ਰੇਸ ਅਮ੍ਰਿਤਸਰ ਦੇ ਪੁਸਤਕ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਆਦਿ ਸਫਾ ੧੪੩੦ ਮੋਟੇ ਅਖਰ ਭੇਟਾ ਜਿਲਦਾਂਦੇ ਵੇਰਵੇ ਅਨੁਸਾਰ ੭) ੮) ਤੇ ੧੦) ਅਤੇ ਸਫਾ ੧੬੧੦ ਅਕਾਰ ਛੋਟਾ ਅਖਰ ਮੋਟੇ ਭੇਟਾ ੩।)
ਜਪੁਜੀਸਾਹਿਬ ਪਦ ਛੇਦ-)। ਸੁਖਮਨੀ ਸੁੱਧ ਪਦ ਛੇਦ ≡)
ਆਸਾ ਦੀ ਵਾਰ ਸੁੱਧ ਪਦ ਛੇਦ -) ਰਹਿਰਾਸ ਸਟੀਕ ≡)
ਸਲੋਕ ਸਹਸ ਕ੍ਰਿਤੀ ਸਟੀਕ -) ਗੁਰ ਪੁਰਬ ਪ੍ਰਕਾਸ਼ ≡)

ਖਤ ਪੱਤ੍ਰ ਦਾ ਪਤਾ ਇਹ ਹੈਃ--

**ਸਃ ਬੁਧਸਿੰਘ ਸ੍ਰੀ ਗੁਰਮਤਪ੍ਰੇਸ ਅਮ੍ਰਿਤਸਰ**

BRITISH ... 19 FE 1915 ... INDIAN COPYRIGHT

